+ ਅਸਲੀ ਤੇ ਪੂਰਾ ਕਿੱਸਾ +

# ਹੀਰ ਰਾਂਝਾ

ਕ੍ਰਿਤ ਕਵਿ—ਪੀਰ ਮੁਹੰਮਦ ਸ਼ਾਹ



ਪ੍ਰਕਾਸ਼ਕ :—

ਮੋਹਨ ਸਿੰਘ ਮਾਲਕ ਆਜ਼ਾਦ ਬੁਕ ਡੀਪੋ

ਹਾਲ ਬਾਜ਼ਾਰ ਅੰਮ੍ਰਿਤਸਰ Price -/6-

Amritsar 11.7.1954. 53/145

ੴ

# ਕਿੱਸਾ ਹੀਰ ਰਾਂਝਾ

ਕਰਤਾ—ਪੀਰ ਮੁਹੰਮਦ ਸ਼ਾਹ

ਅ:—ਔਵਲ ਹੈ ਹਮਦ ਅੱਲਾਹ ਨੂੰ ਜੀ ਨਬੀ ਪਾਕ ਖਲੀਲ ਜ਼ਰੂਰ ਹੋਯਾ
ਦਿੱਤੀ ਰੱਬ ਲੌਲਾਕ ਦੀ ਸ਼ਾਨ ਉਸਨੂੰ ਜਿਦੀ ਖਾਤ੍ਰ ਏਹ ਅਰਸ਼ ਕੌਹਤੂਰ ਹੋਯਾ
ਪਿੱਛੇ ਆਲ ਅਸਹਾਵ ਦਰੂਦ ਕਹਿਨਾ ਵਿੱਚ ਮੋਮਨਾਂ ਏਹ ਦਸਤੂਰ ਹੋਯਾ
ਮੁਹੰਮਦਸ਼ਾਹ ਗ਼ੌਸਉਲ ਆਜ਼ਮ ਪੀਰ ਮੇਰਾ ਨਾਮ ਲੈਂਦਿਆਂ ਦੁਖ ਦੂਰ ਹੋਯਾ

ਬੇ—ਬਹੁਤ ਬਜ਼ਾਰ ਹਜ਼ਾਰ ਡਿਠੇ ਇਕ ਗਰਮ ਬਜ਼ਾਰ ਸਰਿਆਰ ਦਾ ਈ
ਜਿਸਦਾ ਨਾਮ ਰੌਸ਼ਨ ਪੀਰ ਸ਼ਾਹੇਗਾਜ਼ੀ ਆਜਜ਼ਖਾਦਮ ਹੈ ਉਸ ਸੂਕਾਰਦਾਈ
ਝਬ ਪਹੁੰਚਦੇ ਢਿੱਲ ਨਾਂ ਲਾਂਵਦੇ ਨੀ ਵਕਤ ਭੀੜ ਦੇ ਕੋਈ ਵੰਗਾਰਦਾ ਈ
ਮ ਦਮੜੀ ਉੱਤੋਂ ਮੁਹੰਮਦਸ਼ਾਹ ਦੇ ਕਈ ਲੱਖਾਂ ਦੇ ਓਹ ਸਵਾਰਦਾ ਈ

ਹਾਲ ਰਾਂਝੇ ਦਾ

ਤੇ—ਤਖ਼ਤ ਹਜ਼ਾਰੇ ਦੇ ਵਿੱਚ ਰਹਿੰਦਾ ਮੌਜੂ ਮਹਰ ਵੱਡਾ ਖਾਨਦਾਨ ਯਾਰੋ
ਤਰ ਮਾਲ ਦੀ ਕੁਝ ਪ੍ਰਵਾਹ ਨਾਹੀਂ ਅਕਲ ਭੁਲਦੀ ਦੇਖ ਸਮਿਆਨ ਯਾਰੋ
ਮਾਂ ਬਾਪ ਜੋ ਭੁਖਿਆਂ ਨੰਗਿਆਂ ਦਾ ਰਖੇ ਆਜਜ਼ਾਂ ਵਿਚ ਧਿਆਨ ਯਾਰੋ
ਮੁਹੰਮਦਸ਼ਾਹ ਹੈਂ ਸੱਤ ਫਰਜ਼ੰਦ ਉਸਦੇ ਹਰ ਮਰਜ਼ ਥੀਂ ਬੇਨੁਕਸਾਨ ਯਾਰੋ

ਸੇ—ਸਾਬਤੀ ਨਾਲ ਈਮਾਨ ਦੇ ਜੀ ਮੌਜੂ ਲਦੂਦ ਜਹਾਨ ਤੋਂ ਧਾ ਗਿਆ
ਜਿਚਰ ਜੀਂਵਦਾ ਰਿਹਾ ਜਹਾਨ ਅੰਦਰ ਵਾਜੇ ਹੁਕਮ ਦੇ ਖੂਬ ਵਜਾ ਗਿਆ
ਰਹਿਆ ਇਕ ਫਰਜ਼ੰਦ ਕਵਾਰਾ ਉਸਦਾ ਛੇ ਅਪਣੇ ਆਪ ਪਰਨਾ ਗਿਆ
ਮੁਹੰਮਦਸ਼ਾਹ ਜੋ ਅਮਲ ਜਹਾਨ ਅੰਦਰ ਅਗੇ ਪਾਵਸੀ ਜੋ ਕਮਾ ਗਿਆ

ਜੀਮ—ਜਦ ਮੌਜੂ ਸਫ਼ਰ ਕਰ ਗਿਆ ਪਿਛੋਂ ਭਾਈਆਂਨੇ ਵੰਡ ਹੈ ਪਾ ਦਿੱਤੀ
ਕਾਵੂ ਸਦ ਜ਼ਮੀਨ ਸਭ ਕਛਕੇ ਜੀ ਪੱਤੀ ਅਪਣੀ ਅਪਣੀ ਲਾ ਦਿੱਤੀ
ਜਿਥੇ ਦੱਭ ਸਰਕੜਾ ਘਾ ਕਲਰ ਓਥੇ ਜ਼ਮੀਨ ਰੰਝੇਟੇ ਨੂੰ ਚਾ ਦਿੱਤੀ
ਮੁਹੰਮਦਸ਼ਾਹ ਜਾਹ ਜੋਤਰਾ ਲਾ ਮੀਆਂ ਜੋਗ ਢਗਿਆਂ ਦੀ ਅਗੇ ਲਾ ਦਿੱਤੀ

ਹੇ—ਹਾਲ ਥੀਂ ਹੋ ਬੇਹਾਲ ਗਿਆ ਜਦੋਂ ਜੋਤਰਾ ਹਿੱਕ ਲਗਾਇਆ ਸੂ
ਬੁਢੇ ਢਗੇ ਤੇ ਸਖ਼ਤ ਜ਼ਮੀਨ ਯਾਰੋ ਤਰੀਜਾ ਧੁਪ ਨੇ ਆਨ ਅਕਾਇਆ ਸੂ

ਹਲ ਛੋੜਕੇ ਝੂਟਿਆਂ ਹੇਠ ਬੈਠਾ ਹੱਲਾ ਜੋਕੜਾ ਕਰਕੇ ਪਾਇਆ ਸੂ
ਮੁਹੰਮਦ ਸ਼ਾਹ ਹੁਣ ਜਦ ਫ਼ਕੀਰ ਹੋਸੀ ਜਾਂ ਭਾਦਰੋਂ ਆਣ ਤਪਾਇਆ ਸੂ

ਭਰਜਾਈਆਂ ਨੇ ਰਾਂਝੇ ਦੇ ਪਾਸ ਜਾਣਾ

ਖੇ-ਖਬਰ ਸੁਣੀ ਭਰਜਾਈਆਂ ਨੇ ਪਾਸ ਰੰਝੇਟੇ ਦੇ ਉਠਕੇ ਜਾਂਦੀਆਂ ਨੇ
ਡਿਠਾ ਬੂਟਿਆਂ ਵਿਚ ਬੇਹਾਲ ਪਿਆ ਫੇਰ ਟੁੰਬ ਕੇ ਜਾ ਜਗਾਂਦੀਆਂ ਨੇ
ਕਾਮਾਂ ਰਖਸਾਂ ਵਾਹਸੀ ਹਲ ਵੀਰਾ ਗੱਲਾਂ ਮਿਠੀਆਂ ਜਾ ਸੁਨਾਂਦੀਆਂ ਨੇ
ਮੁਹੰਮਦਸ਼ਾਹ ਤੂੰ ਬਖਸ਼ ਗੁਨਾਹ ਸਾਨੂੰ ਅਗੇ ਬੈਠਕੇ ਘੇਲ ਘੁਮਾਂਦੀਆਂ ਨੇ
ਦਾਲ-ਦੁੱਖ ਸੁਨਾਂਵਦਾ ਭਾਬੀਆਂ ਨੂੰ ਵਿਚ ਹਲ ਦੇ ਬਹੁਤ ਮਲਾਮਤਾਂ ਨੇ
ਹਲ ਹਾਲ ਨਾਂ ਛੋੜਦਾ ਆਦਮੀ ਦਾ ਵਿਚ ਹਲ ਦੇ ਹੁਕਮ ਇਲਾਮਤਾਂ ਨੇ
ਕਦੀ ਕੰਮ ਨੂੰ ਹੱਥ ਨਾ ਲਾਇਆ ਸੀ ਮੋਏ ਮਾਂ ਪਿਉ ਤੇ ਪੱਜਾਂ ਸ਼ਾਮਤਾਂ ਨੇ
ਮੁਹੰਮਦਸ਼ਾਹ ਹੁਣ ਰਾਂਝਾ ਬੇਵਤਨ ਕੀਤਾ ਦੇਖ ਹਲ ਦੀਆਂ ਏਹ ਕ੍ਰਾਮਤਾਂ ਨੇ

ਰਾਂਝੇ ਨੇ ਤਖ਼ਤ ਹਜ਼ਾਰਾ ਛਡ ਜਾਣਾ

ਜ਼ਾਲ-ਜ਼ਿਕਰ ਸੁਣਾਕੇ ਭਾਬੀਆਂ ਨੂੰ ਰਾਂਝਾ ਤਖ਼ਤ ਹਜ਼ਾਰੇ ਨੂੰ ਛੋੜ ਟੁਰਗਾ
ਕੈਦਉਲ ਮਾਅਸ਼ਦ ਮਨਕੇ ਦਉਲ ਹਦੀਦ ਹੋਏ ਭਾਈ ਭਾਬੀਆਂ ਨੂੰ ਹਥ ਜੋੜ ਟੁਰਗਾ
ਮੈਨੂੰ ਕਰੋ ਹਵਾਲੜੇ ਰੱਬ ਦੇ ਜੀ ਆਖ ਖੇਸ਼ ਕਬੀਲੜੇ ਨੂੰ ਮੋੜ ਟੁਰਗਾ
ਮੁਹੰਮਦਸ਼ਾਹ ਮਨਜ਼ੂਰ ਜਨਾਬ ਅੰਦਰ ਹੋਸੀ ਤਮਾ ਹਿਰਸ ਹਵਾ ਤ੍ਰੋੜ ਟੁਰਗਾ
ਰੇ-ਰਾਤ ਝਨਾਂ ਦੇ ਵਿਚ ਆਈ ਬੈਠ ਰਾਂਝਾ ਗਿਆ ਹੱਲਾ ਪਾ ਮੀਆਂ
ਪੰਜ ਪੀਰ ਮਿਲੇ ਉਸਨੂੰ ਆਕੇ ਜੀ ਜਦੋਂ ਕੀਤੋਸੂ ਫ਼ਜ਼ਲ ਖੁਦਾ ਮੀਆਂ
ਮੰਗਵਾਕੇ ਅਰਸ਼ ਤੋਂ ਦੁਧ ਚਾਵਲ ਆਖਣ ਰਾਂਝੇ ਨੂੰ ਬੈਠ ਕੇ ਖਾ ਮੀਆਂ
ਮੁਹੰਮਦਸ਼ਾਹ ਅਸਾਂ ਤੈਨੂੰ ਹੀਰ ਬਖਸ਼ੀ ਫਜਰੇ ਉਠ ਸਯਾਲਾਂ ਨੂੰ ਜਾ ਮੀਆਂ

ਰਾਂਝੇ ਨੇ ਝੰਗ ਸਿਆਲਾਂ ਵਲ ਜਾਣਾ

ਜ਼ੇ--ਜ਼ਬਾਨ ਤੋਂ ਪੀਰ ਫ਼ੁਰਮਾ ਗਏ ਨੇ ਫ਼ਜਰ ਹੋਈ ਤੇ ਝੰਗ ਨੂੰ ਧਾਂਵਦਾਏ
ਫ਼ਰਜ਼ ਫ਼ਜਰੇ ਦੇ ਸਿਰੋਂ ਅਦਾ ਕਰਕੇ ਲੁਡਨ ਮੇਵਦਾਦੇ ਘਾਟ ਤੇ ਆਂਵਦਾਏ
ਉਸਨੂੰ ਸੇਜ ਰੰਗੀਲੜੀ ਨਜ਼ਰ ਆਈ ਕਦਮ ਜਦੋਂ ਬੇੜੀ ਵਲ ਪਾਂਵਦਾ ਏ
ਮੁਹੰਮਦਸ਼ਾਹ ਏਹ ਸੇਜ ਦੱਸ ਕਿਸਦੀਏ ਲੁਡਨ ਮੀਆਂ ਨੂੰ ਆਖ ਸੁਣਾਂਵਦਾਏ
ਸੀਨ-ਸੱਚਦਾ ਜਦੋਂ ਮਜ਼ਕੂਰ ਸੁਣਿਆ ਵੱਗੀ ਮੋਹਨੀ ਗੱਲ ਮਿਲਾਂਵਦੀ ਆ

ਅਲਫੋਂ ਪਕੜਕੇ ਘੋ ਮੁਕਾਂਵਦੀ ਏ ਕਿੱਸਾ ਖੋਲ ਤਮਾਮ ਸੁਨਾਂਵਦੀ ਆ
ਵੰਗੀ ਆਖਦੀ ਸੇਜ ਏਹ ਹੀਰ ਦੀ ਏ ਏਥੇ ਕਈ ਮਰਾਤਬੇ ਆਂਵਦੀ ਆ
ਮੁਹੰਮਦਸ਼ਾਹ ਬੇਟੀਚੂਚਕ ਸਯਾਲ ਦੀਏ ਹੁਸਨ ਦੇਖ ਖਲਕਤ ਸ਼ਮਾਂਵਦੀ ਆ

ਰਾਂਝੇ ਦਾ ਹੀਰ ਦੀ ਸੇਜ ਪਰ ਸੌਂ ਜਾਣਾ ਹੀਰ ਨੂੰ ਪ੍ਰੇਮ ਲਗਨਾ

ਸ਼ੀਨ-ਸ਼ਰਮ ਨਾ ਰਾਂਝਣੇ ਕਖ ਕੀਤੀ ਸਵਾਲ ਲੁਡਨ ਨੂੰ ਉਸ ਨੇ ਪਾਯਾ ਈ
ਦੇ ਪੰਜ ਰੁਪਏ ਫ਼ਰਮਾਨ ਲੈਕੇ ਉਤੇ ਪਲੰਘ ਤੇ ਪਾਸਨਾ ਲਾਯਾ ਈ
ਹੀਰ ਪਲੰਘ ਤੇ ਸੌਣ ਜਦ ਘਰੋਂ ਆਈ ਦੇ ਇਸ਼ਕ ਨੇ ਜੀਅ ਤਪਾਯਾ ਈ
ਮੁਹੰਮਦ ਸ਼ਾਹ ਜਵਾਤੜਾ ਲੁਡਨੇ ਦਾ ਮੇਰੀ ਸੇਜ ਤੇ ਕੌਣ ਸਵਾਯਾ ਈ
ਸ੍ਵਾਦ ਸਿਫ਼ਤ ਕਰਕੇ ਤੁਰਤ ਹੁਸਨ ਦੀ ਜੀ ਲੁਡਨ ਅਪਨਾ ਜੀ ਬਚਾਯਾ ਏ
ਹੀਰ ਸੁਣ ਤਾਰੀਫ਼ ਮੁਸ਼ਤਾਕ ਹੋਈ ਪੱਲਾ ਮੁਖ ਤੋਂ ਚਾ ਉਠਾਯਾ ਏ
ਵਾਂਗਰ ਫ਼ਾਖ਼ਤਾ ਦੇ ਕੁਰਬਾਨ ਹੋਈ ਚੇਹਰਾ ਚੰਦ ਵਾਂਗਰ ਨਜ਼ਰ ਆਯਾ ਏ
ਮੁਹੰਮਦਸ਼ਾਹ ਪਾਸ ਬੈਠਕੇ ਰਾਂਝਣੇ ਦੇ ਹੀਰ ਮੁਕੀਆਂ ਮਾਰ ਜਗਾਯਾ ਏ
ਜ਼੍ਵਾਦ- ਜ਼ਰਬ ਖਾਕੇ ਦੋਵੇਂ ਹੁਸਨ ਦੀ ਜੀ ਰਾਜ਼ ਅਪਣਾ ਆਪ ਸੁਨਾਂਵਦੇ ਨੀ
ਦਸਤ ਰਖ ਦੋਵੇਂ ਉਤੇ ਕਿਤਫ਼ ਦੇ ਜੀ ਬੋਸੇ ਵਾਰੀ ਵਾਰੀ ਲੈਂਵਦੇ ਨੀ
ਪੰਜਾਂ ਪੀਰਾਂ ਨੇ ਆਨ ਨਿਕਾਹ ਪੜ੍ਹਿਆ ਵਿਚ ਖਿਜਰ ਗਵਾਹ ਰਖਾਂਵਦੇ ਨੀ
ਮੁਹੰਮਦਸ਼ਾਹ ਨਿਕਾਹ ਜਦ ਪੜ੍ਹ ਚੁਕੇ ਦੋਵੇਂ ਚੂਚਕੇ ਦੇ ਪਾਸ ਆਂਵਦੇ ਨੀ

ਰਾਂਝੇ ਦਾ ਚੂਚਕ ਦੇ ਘਰ ਨੌਕਰ ਰਖਣਾ

ਤੋਏਂ-ਤਲਬ ਕਰੇ ਬੰਦਾ ਨੌਕਰੀ ਦੀ ਕਾਮਾ ਬਾਬਲਾ ਨਮਕ ਹਲਾਲ ਚੰਗਾ
ਵਤਨ ਮੁਲਕ ਹਜ਼ਾਰਾ ਤੇ ਨਾਮ ਧੀਦੋ ਬਾਪਦਾਦਿਓਂ ਹੈ ਇਸਦਾ ਹਾਲ ਚੰਗਾ
ਭੂਰਾ ਪਟਕਾ ਦਿਓ ਪੋਸ਼ਾਕ ਇਸਨੂੰ ਚਾਰ ਆਵਸੀ ਗਾਏ ਮਹੀਂਵਾਲ ਚੰਗਾ
ਮੁਹੰਮਦਸ਼ਾਹ ਕਹਿੰਦਾ ਚੂਚਕਬੇਟੀਏ ਨੀ ਮੰਨਯਾਂ ਤੇਰਾ ਏਹ ਮੈਂ ਸਵਾਲ ਚੰਗਾ
ਜ਼ੋਏ--ਜ਼ਾਹਰਾ ਬਾਤਨੀ ਹੀਰ ਰਾਜ਼ੀ ਉਪਰ ਬਾਪ ਦੇ ਬਹੁਤ ਕਮਾਲ ਹੋਈ
ਚਰਾ ਮੱਝੀਆਂ ਦੱਸ ਆਵਨੇ ਨੂੰ ਜੋ ਹੈਂ ਉਠ ਕੇ ਰਾਂਝੇ ਦੇ ਨਾਲ ਹੋਈ
ਵਿੱਚ ਬੇਲਿਆਂ ਦੇ ਮੌਜਾਂ ਮਾਨਦੇ ਨੀ ਖੁਸ਼ੀ ਦੋਹਾਂ ਉਪਰ ਬਾਰਾਂ ਸਾਲ ਹੋਈ
ਮੁਹੰਮਦਸ਼ਾਹ ਨਾ ਰੱਬ ਵਿਸਾਰ ਭੋਏਂ ਮਤੇ ਖੁਸ਼ੀ ਦੇ ਨਾਲ ਜ਼ਵਾਲ ਹੋਈ
ਐਨ-ਆ ਸਾਰਿਆਂ ਨੂੰ ਖਬਰ ਹੋਈ ਗੱਲਾਂ ਝੰਗ ਮਘਯਾਨੇ ਹਿਲੀਆਂ ਨੇ

ਸਾਰੇ ਬੈਠ ਸਯਾਲ ਸਲਾਹ ਕਰਦੇ ਰਾਂਝੇ ਹੀਰ ਦੋਕਾਂ ਬਾਹਰ ਮੱਲੀਆਂ ਨੇ
ਦੇਵਨ ਤਾਹਨੇ ਲੋਕ ਸ਼ਰੀਕ ਸਾਨੂੰ ਸਾਥੀਂ ਸ਼ੁਹਰਤਾਂ ਜਾਣ ਨਾ ਝੱਲੀਆਂ ਨੇ
ਮੁਹੰਮਦਸ਼ਾਹ ਚਲ ਆਖੋ ਹੁਣ ਚੂਚਕੇ ਨੂੰ ਪੱਤਾਂ ਅੱਜ ਅਸਾਡੀਆਂ ਚੱਲੀਆਂਨੇ

ਹੀਰ ਰਾਂਝੇ ਦੇ ਪ੍ਰੇਮ ਦਾ ਹਾਲ ਸੁਣਕੇ ਸਯਾਲਾਂ ਨੇ ਗੁਸੇ ਹੋਣਾ

ਗ਼ੈਨ–ਗ਼ੈਰਤਾਂ ਖਾ ਸਯਾਲ ਸਾਰੇ ਉਠ ਚੂਚਕੇ ਦੇ ਪਾਸ ਆਂਵਦੇ ਨੀ
ਕਾਮਾਂ ਮੱਝੀਆਂ ਦਾ ਯਾਕਿ ਬੇਟੀਆਂ ਦਾ ਗੱਲਾਂ ਤਾਨ੍ਹਿਆਂਨਾਲ ਸੁਣਾਂਵਦੇ ਨੀ
ਰੰਗ ਦੇਖਕੇ ਸਭ ਬਰਾਦਰੀ ਦਾ ਚੂਚਕ ਮੇਹਰ ਹੋਰੀਂ ਫਰਮਾਂਵਦੇ ਨੀ
ਮੁਹੰਮਦਸ਼ਾਹ ਇਲਾਜ ਮੈਂ ਖੂਬ ਕਰਸਾਂ ਸੁਣਕੇ ਸਭੇ ਮੇਹਰ ਉਠ ਆਂਵਦੇ ਨੀ
ਫੇ–ਫਿਕਰ ਪਿਆ ਦਿਲ ਚੂਚਕੇ ਦੇ ਕੈਦੋ ਸਦਕੇ ਹਾਲ ਸੁਣਾਂਵਦਾ ਏ
ਕੈਦੋ ਉਠਕੇ ਬੇਲਿਆਂ ਵਿਚ ਗਿਆ ਅਗੇ ਬੈਠ ਰਾਂਝਾ ਚੂਰੀ ਖਾਂਵਦਾ ਏ
ਉਸਨੂੰ ਸਵਾਲ ਖੁਦਾਇ ਦਾ ਪਾਇਕੇ ਜੀ ਘਿਨ ਚੂਰੀਆਂ ਪਿੰਡ ਨੂੰ ਧਾਂਵਦਾ ਏ
ਮੁਹੰਮਦਸ਼ਾਹ ਏਹ ਗੱਲ ਨਾਂ ਕੂੜ ਜ਼ਰਾ ਚੂਰੀ ਚੂਚਕ ਨੂੰ ਆਨ ਦਿਖਾਂਵਦਾ ਏ

ਚੂਚਕ ਦਾ ਹੀਰ ਰਾਂਝੇ ਦੀ ਪ੍ਰੀਤ ਮਾਲੂਮ ਕਰਕੇ ਕਰੋਧ ਕਰਨਾ

ਕਾਫ਼–ਕਤਲ ਕਰਾਂ ਏਸੇ ਵਕਤ ਹੱਥੀਂ ਐਪਰ ਖੌਫ਼ ਖੁਦਾ ਥੀਂ ਸੰਗਨਾਂ ਹਾਂ
ਦੇਵਨ ਤਾਹਨੇ ਲੋਕ ਸ਼ਰੀਕ ਮੈਨੂੰ ਜਿਸ ਗਲੀ ਕੂਚੇ ਜਾਕੇ ਲੰਘਨਾਂ ਹਾਂ
ਰੱਬ ਕਰੇ ਗ਼ਰਕ ਏਸੇ ਵਕਤ ਤੈਨੂੰ ਏਹ ਦੁਆ ਖੁਦਾ ਥੀਂ ਮੰਗਨਾਂ ਹਾਂ
ਮੁਹੰਮਦਸ਼ਾਹ ਟਲਜਾ ਤੂੰ ਚਾਕ ਵਲੋਂ ਚੀਰ ਲੰਗ ਦੋਹੀਂ ਬੰਨੀ ਟੰਗਨਾਂ ਹਾਂ
ਕਾਫ਼–ਕਹਿਰ ਪਵੇ ਸਿਰ ਦੂਤੀਆਂ ਦੇ ਹੀਰ ਵਿਚ ਜਨਾਬ ਦੇ ਕੂਕਦੀ ਆ
ਕੈਦੋ ਲੰਙੇ ਨੂੰ ਸਾੜਸਾਂ ਅੱਗ ਲਾਕੇ ਉਚਰ ਤੁਆਮ ਖਾਵਾਂ ਮਿਸਲ ਘੂਕਦੀ ਆ
ਕੈਦੋ ਦੇਖਿਆਂ ਹੀਰ ਨੂੰ ਪੀੜ ਪਵੇ ਗੁਸਾ ਖਾ ਸ਼ੇਰਾਂ ਵਾਂਗੂੰ ਸੂਕਦੀ ਆ
ਮੁਹੰਮਦਸ਼ਾਹ ਚੁਆਤੜੀ ਬਾਲ ਰਾਤੀਂ ਕੈਦੋ ਲੰਙੇ ਦਾ ਝੁਗੜਾ ਫੂਕਦੀ ਆ

ਹੀਰ ਨੇ ਕੈਦੋ ਦਾ ਝੁਗਾ ਫੂਕਨਾ ਚੂਚਕ ਨੇ ਗੁਸਾ ਖਾਕੇ ਹੀਰ ਦੇ ਵਿਆਹ ਦੀ ਸਲਾਹ ਕਰਨੀ

ਲਾਮ–ਲਾਇਕੇ ਅੱਗ ਸੁਣ ਚੂਚਕਾ ਓ ਮੇਰਾ ਝੁਗੜਾ ਹੀਰ ਜਲਾ ਗਈ
ਇਸ ਰਾਤ ਜੇ ਝੁਗੀ ਦੇ ਵਿਚ ਹੁੰਦਾ ਤਦੋਂ ਮੈਨੂੰ ਭੀ ਸਾੜ ਮੁਕਾ ਗਈ
ਦੇਸੀ ਕੀ ਜਵਾਬ ਕਿਆਮਤੇ ਨੂੰ ਵੈਰ ਨਾਲ ਗਰੀਬ ਦੇ ਪਾ ਗਈ
ਮੁਹੰਮਦਸ਼ਾਹ ਤੂੰ ਪੁਛ ਖਾਂ ਹੀਰ ਕੋਲੋਂ ਸਾਡੇ ਨਾਲ ਕੀ ਕਹਿਰ ਕਮਾ ਗਈ
ਮੀਮ–ਮੈਨੂੰ ਤੂੰ ਕੈਦੋ ਕੀ ਆਖਦਾ ਏਂ ਮੇਰਾ ਜਿਗਰ ਕਲੇਜੜਾ ਜਾਲਿਓ ਸੂ

ਜਾਕੇ ਮਲਕੀ ਨੂੰ ਏਹ ਮੁਬਾਰਕਾਂ ਦੇ ਨਾਲ ਸ਼ੋਕ ਦੇ ਧੀ ਨੂੰ ਪਾਲਿਓ ਸੂ
ਰੋਸ਼ਨ ਵਿਚ ਸਜਾਲ ਦੇ ਨਾਮ ਮੇਰਾ ਮੇਰੇ ਨਾਮ ਨਾਮੂਸ ਨੂੰ ਗਾਲਿਓ ਸੂ
ਮੁਹੰਮਦਸ਼ਾਹ ਮੁਸ਼ਤਾਕ ਹੋ ਚਾਕ ਪਿੱਛੇ ਦਿਲੋਂ ਸ਼ੋਕ ਅਸਾਡੜਾ ਟਾਲਿਓ ਸੂ
ਨੂਨ–ਨਾਲ ਮਲਕੀ ਚੂਚਕ ਗੱਲ ਕਰਦਾ ਏਸ ਹੀਰ ਨੂੰ ਕਿਤੇ ਵਿਆਹ ਦਈਏ
ਸਦਵਾਇਕੇ ਪੁਛ ਬ੍ਰਾਦਰੀ ਤੋਂ ਇਸ ਆਫਤੇ ਨੂੰ ਸਿਰੋਂ ਲਾਹ ਦਈਏ
ਗੱਲਾਂ ਦਾਰਿਆਂ ਵਿਚ ਸ਼ਰੀਕ ਕਰਦੇ ਸ਼ਰਮਿੰਦਗੀ ਕਿਵੇਂ ਮਿਟਾ ਦਈਏ
ਮੁਹੰਮਦ ਸ਼ਾਹ ਜੇ ਬਦ ਔਲਾਦ ਹੋਵੇ ਹੱਥੀਂ ਅਪਨੇ ਉਸਨੂੰ ਫਾਹ ਦਈਏ
ਵਾ–ਵਹਿਮ ਖਜ਼ਾਲ ਨਾਂ ਕਰੀਂ ਭਾਈਆ ਕਹਿੰਦੀ ਸਭ ਬ੍ਰਾਦ੍ਰੀ ਆਇਕੇ ਜੀ
ਅੱਜੂ ਮੇਹਰ ਦਾ ਲਾਡਲਾ ਨਾਮ ਸੈਦਾ ਉਸਨੂੰ ਦੇਵਸਾਂ ਹੀਰ ਵਿਆਇਕੇ ਜੀ
ਇਲਮ ਅਕਲ ਤੇ ਸ਼ਕਲ ਕਮਾਲ ਉਸਦੀ ਅੱਖੀਂ ਵੇਖ ਲਿਆ ਅਜ਼ਮਾਇਕੇ ਜੀ
ਮੁਹੰਮਦਸ਼ਾਹ ਚੂਚਕ ਨਾਈ ਤਾਈਂ ਕਹਿੰਦਾ ਆਖੀਂ ਰੰਗਪੁਰ ਖੇੜਿਆਂ ਜਾਇਕੇ ਜੀ

ਚੂਚਕ ਨੇ ਹੀਰ ਰੰਗਪੁਰ ਖੇੜੇ ਦੇ ਮੇਹਰ ਸੈਦੇ ਨਾਲ ਮੰਗ ਦੇਣੀ

ਹੇ–ਹੁਕਮ ਲੈਕੇ ਨਾਈ ਵੱਗ ਪਜਾ ਰੰਗਪੁਰ ਜਾ ਵੜਿਆ ਅੰਦ੍ਰ ਬਾਰਿਆਂ ਦੇ
ਜਾਕੇ ਮਜਲਸ ਵਿਚ ਸਲਾਮ ਦੇਂਦਾ ਟੋਲੇ ਬੈਠੇ ਸਨ ਖੇੜਿਆਂ ਨਾਰਿਆਂ ਦੇ
ਸੈਦਾ ਸਭਨਾਂ ਵਿਚ ਸਰਦਾਰ ਦਿੱਸੇ ਹੁਸਨ ਚਮਕਦਾ ਵਾਂਗ ਸਤਾਰਿਆਂ ਦੇ
ਮੁਹੰਮਦਸ਼ਾਹ ਉਸਦੀ ਮੁਲਾਕਾਤ ਕਾਰਣ ਬੈਠੇ ਆਏ ਸਨ ਹਰਨ ਮੁਨਾਰਿਆਂ ਦੇ
ਲਾਮ–ਲਾਇਕੇ ਦੀ ਫੇਰ ਬਾਤ ਹੋਈ ਨਾਈ ਦੇਂਦਾ ਮੁਬਾਰਕਬਾਦੀਆਂ ਨੇ
ਤੇਰੇ ਬੇਟੇ ਜੀ ਨੂੰ ਸਾਕ ਦਿੱਤਾ ਸੁਣ ਅੱਜੂ ਨੂੰ ਹੋਈਆਂ ਸ਼ਾਦੀਆਂ ਨੇ
ਸਾਰੀ ਢੋਲ ਬਰਾਦਰੀ ਸਦਕੇ ਜੀ ਹੋਈਆਂ ਸ਼ੈਹਰ ਦੇ ਵਿਚ ਮੁਨਾਦੀਆਂ ਨੇ
ਮੁਹੰਮਦ ਸ਼ਾਹ ਖੁਸ਼ੀ ਘਰ ਖੇੜਿਆਂ ਦੇ ਰਾਂਝੇ ਹੀਰ ਕਾਰਣ ਬਖਾਦੀਆਂ ਨੇ
ਅ:–ਆਇਕੇ ਨਾਈ ਨੇ ਖਬਰ ਦਿੱਤੀ ਦੇ ਮੈਂ ਸਾਕ ਆਯਾ ਖਾਨਦਾਨ ਵੱਡੇ
ਧਨ ਮਾਲ ਦੀ ਕੁਛ ਪ੍ਰਵਾਹ ਨਾਹੀਂ ਅਕਲ ਭੁਲਦੀ ਦੇਖ ਸਾਮਾਨ ਵੱਡੇ
ਖੀਬੇ ਥਤਰਾਵਾਂ ਖੇਟ ਮਯਾਰ ਜੈਂਦਾ ਲੀਲਯਾਂ ਬੱਚ ਅਰਕਾਨ ਵੱਡੇ
ਮੁਹੰਮਦਸ਼ਾਹ ਸ਼ਗਨ ਚੂਚਕ ਟੋਰਦਾ ਈ ਨਾਲ ਲਾਗੀਆਂ ਨੂੰ ਦੇਕੇ ਦਾਨ ਵੱਡੇ
ਯੇ–ਯਾਦ ਕੀਤਾ ਚੂਚਕ ਚਾਕ ਤਾਈਂ ਸਾਂਭ ਮੱਝੀਆਂ ਸਾਫ ਜਵਾਬ ਦਿੱਤਾ
ਜੋ ਕੁਝ ਤਲਬ ਚੜ੍ਹੀ ਉਸਦੇ ਵੱਲ ਉਸਦੀ ਮੁਨਸਫ ਸੱਦਕੇ ਕਰ ਹਿਸਾਬ ਦਿੱਤਾ

ਦਾਮ ਦਾਮ ਨਾ ਰਖਿਆ ਚੂਚਕੇ ਨੇ ਪੈਸਾ ਪਲਿਓਂ ਖੋਲ ਸ਼ਿਤਾਬ ਦਿਤਾ
ਮੁਹੰਮਦਸ਼ਾਹ ਨ ਧੋਤਿਆਂ ਦੂਰ ਹੁੰਦਾ ਜੋ ਕੁਝ ਰਾਂਝਿਆ ਤੁਧ ਸ਼ਿਤਾਬ ਦਿਤਾ

ਸਵਾਲ ਵਾ ਜਵਾਬ ਹੀਰ ਤੇ ਰਾਂਝਾ

ਅ:—ਆਖਿਆ ਰਾਂਝੇ ਨੇ ਹੀਰ ਤਾਈਂ ਸਾਂਭ ਮੱਝੀਆਂ ਰਹੋ ਆਬਾਦ ਹੀਰੇ
ਤੇਰੇ ਬਾਪ ਨੇ ਸਾਫ ਜਵਾਬ ਦਿਤਾ ਕੌਲ ਅਪਣਾ ਰਖਣਾ ਯਾਦ ਹੀਰੇ
ਬਾਰਾਂ ਬਰਸ ਕੀਤੀ ਤੇਰੀ ਨੌਕਰੀ ਮੈਂ ਹੋਈਆਂ ਮੇਹਨਤਾਂ ਕੁਲ ਬਰਬਾਦ ਹੀਰੇ
ਮੁਹੰਮਦਸ਼ਾਹ ਹਜ਼ਾਰੇ ਨੂੰ ਉਠ ਵੈਸਾਂ ਲੈ ਲੈ ਨਾਮ ਤੇਰਾ ਥੀਵਾਂ ਸ਼ਾਦ ਹੀਰੇ
ਬੇ—ਬੰਨਕੇ ਹੱਥ ਫੇਰ ਹੀਰ ਕਹਿੰਦੀ ਮੈਂ ਤਤੀ ਨੂੰ ਮੂਲ ਨਾ ਤਾ ਰਾਂਝਾ
ਤੇਰੇ ਇਸ਼ਕ ਨੇ ਭੁੰਨ ਕਬਾਬ ਕੀਤਾ ਸੇਜ ਗਮਾਂ ਵਾਲੀ ਨਾਲ ਲਾ ਰਾਂਝਾ
ਜੇਕਰ ਬਾਪ ਤੇਰੇ ਨਾਲ ਕੁਝ ਕੀਤਾ ਓਸੇ ਵਕਤ ਮਰਸਾਂ ਮੋਹਰਾ ਖਾ ਰਾਂਝਾ
ਮੁਹੰਮਦਸ਼ਾਹ ਜਾ ਸਾਰ ਲੈ ਮੱਝੀਆਂ ਦੀ ਦਿਲੋਂ ਫਿਕਰ ਅੰਦੇਸ਼ੜਾ ਲਾਹ ਰਾਂਝਾ
ਤੇ—ਤੁਧ ਪਿਛੇ ਮੈਂ ਤਾਂ ਉਮਰ ਗਾਲੀ ਮਾਰੀ ਬੇਲਿਆਂ ਦੇ ਵਿਚ ਮੱਤ ਹੀਰੇ
ਮੈਂ ਪਛਤਾਂਡੜਾ ਹਾਂ ਉਸ ਵੇਲੜੇ ਨੂੰ ਜਦੋਂ ਕੱਢੀ ਹਜ਼ਾਰਿਓਂ ਲੱਤ ਹੀਰੇ
ਮੌਜੂ ਮੇਹਰ ਹਜ਼ਾਰੇ ਦਾ ਲਾਡਲਾ ਮੈਂ ਤੇਰੇ ਇਸ਼ਕ ਮਾਰੀ ਜਤ ਪੱਤ ਹੀਰੇ
ਮੁਹੰਮਦਸ਼ਾਹ ਜੇ ਸਾਫ ਜਵਾਬ ਦੇਵੇਂ ਜਾਵਾਂ ਤੁਰਤ ਹਜ਼ਾਰੇ ਨੂੰ ਪਰਤ ਹੀਰੇ
ਸੇ—ਸਾਬਤੀ ਸਿਦਕ ਯਕੀਨ ਮੇਰਾ ਕੇਹੜੀ ਗੱਲ ਉਤੋਂ ਪਿਓਂ ਭਰਮ ਰਾਂਝਾ
ਤੇਰੇ ਸੰਗ ਮਲੰਗਨੀ ਹੋ ਜਾਸਾਂ ਲੜ ਲਗੀ ਦੀ ਰੱਖੀਂ ਤੂੰ ਸ਼ਰਮ ਰਾਂਝਾ
ਜੇਹੜੇ ਗ਼ਮਾਂ ਦੇ ਨਾਲ ਹਲਾਕ ਹੁੰਦੇ ਨਾਲ ਉਨ੍ਹਾਂ ਦੇ ਬੋਲੀਏ ਨਰਮ ਰਾਂਝਾ
ਮੁਹੰਮਦਸ਼ਾਹ ਜੇ ਕੌਲ ਨੂੰ ਹਾਰ ਜਾਸਾਂ ਕਰੀਂ ਤਦ ਤਬੀਅਤ ਨੂੰ ਗਰਮ ਰਾਂਝਾ
ਜੀਮ—ਜੱਗ ਪਯਾ ਸਾਰਾ ਜਾਣਦਾ ਏ ਬਣਿਆ ਆ ਸਯਾਲਾਂ ਦਾ ਚਾਕ ਹੀਰੇ
ਅੱਵਲ ਮੇਹਰ ਤੇਰੀ ਮੈਨੂੰ ਨਜ਼ਰ ਆਈ ਭੂਰਾ ਪਟਕਾ ਮਿਲੀ ਪੋਸ਼ਾਕ ਹੀਰੇ
ਵਿਚ ਝੰਗ ਸਯਾਲਾਂ ਦੇ ਗੁਲ ਹੋਯਾ ਅੱਜ ਕੀਤਾ ਹੈ ਸੈਦੇ ਦਾ ਸਾਕ ਹੀਰੇ
ਮੁਹੰਮਦ ਸ਼ਾਹ ਬਿਆਹ ਲੈ ਜਾਣ ਖੇੜੇ ਵੇਰ ਪਾਲਸੈਂ ਕੌਲ ਨੂੰ ਖਾਕ ਹੀਰੇ
ਹੇ—ਹੁਕਮ ਤੇਰਾ ਘਰ ਬਾਰ ਸੁਨੀ ਅਰਜ਼ ਮੇਰੀ ਧਰ ਕੰਨ ਰਾਂਝਾ
ਅੱਧੀ ਰਾਤ ਮੈਂ ਚੀਰਕੇ ਝੱਲ ਆਵਾਂ ਅਜੇ ਨਹੀਂ ਗਿਆ ਤੇਰਾ ਜੰਨ ਰਾਂਝਾ
ਮਰਦ ਅਪਨੇ ਆਪ ਤੋਂ ਹਾਰ ਜਾਂਦੇ ਵਫ਼ਾਦਾਰ ਹੈ ਆਖਦੇ ਰੰਨ ਰਾਂਝਾ

ਮੁਹੰਮਦਸ਼ਾਹ ਹੈ ਹੀਰ ਗੁਲਾਮ ਤੇਰੀ ਨਾਲ ਸਿਦਕ ਯਕੀਨ ਤੂੰ ਮੰਨ ਰਾਂਝਾ
ਖੇ-ਖੌਫ਼ ਤੇ ਸ਼ਰਮ ਹਯਾ ਜੇਹੜੇ ਗਏ ਔਰਤਾਂ ਤੋਂ ਸਭ ਨੱਸ ਹੀਰੇ
ਖਾਵਨ ਖੱਟੀਆਂ ਤੇ ਗਾਲ ਨ ਤ੍ਰੁੱਟੀਆਂ ਦੀ ਪਾਵਨ ਖਾਵੰਦਾਂ ਦੇ ਸਿਰ ਭੱਸ ਹੀਰੇ
ਦੇਖ ਜ਼ਾਤ ਕੁਜ਼ਾਤ ਨ ਹਟਦੀਆਂ ਨੇ ਜਿਧਰ ਹੱਸਕੇ ਪੈਂਦੀਆਂ ਵੱਸ ਹੀਰੇ
ਮੁਹੰਮਦਸ਼ਾਹ ਤੂੰ ਕੀ ਰਾਂਝੇ ਦੇ ਨਾਲ ਕਰਸੇਂ ਤੂੰ ਤਾਂ ਅਪਣੇ ਆਪ ਦੀ ਦੱਸ ਹੀਰੇ
ਦਾਲ-ਦੁਖ ਪ੍ਰੇਮ ਦੇ ਫੂਕ ਪਏ ਦਿਤੇ ਤਾਹਨਿਆਂ ਦੇ ਨਾਲ ਜਾਲ ਰਾਂਝਾ
ਹੀਰ ਆਖਦੀ ਰੰਨਾਂ ਨੂੰ ਨਿੰਦ ਨਾਹੀਂ ਰੰਨਾਂ ਹੈਨ ਗੁਨਾਹ ਦੀ ਢਾਲ ਰਾਂਝਾ
ਜੇਕਰ ਆਂਵਦਾ ਨਹੀਂ ਇਤਬਾਰ ਤੈਨੂੰ ਜਾਕੇ ਵਿਚ ਕਿਤਾਬਾਂ ਦੇ ਭਾਲ ਰਾਂਝਾ
ਮੁਹੰਮਦ ਸ਼ਾਹ ਹੀਰ ਆਖੇ ਰਾਂਝਨੇ ਨੂੰ ਮੈਨੂੰ ਕਦ ਡਿਠੀ ਬਦ ਚਾਲ ਰਾਂਝਾ
ਜ਼ਾਲ-ਜ਼ਿਕਰ ਕਿਤਾਬ ਦੇ ਵਿਚ ਡਿਠਾ ਯੂਸਫ ਨਾਲ ਹੋਯਾ ਵਡਾ ਕਹਿਰ ਹੀਰੇ
ਜਿਹੜੀ ਆਲ ਰਸੂਲ ਮਕਬੂਲ ਦੀ ਸੀ ਦਿਤਾ ਔਰਤਾਂ ਨੇ ਘੋਲ ਜ਼ਹਿਰ ਹੀਰੇ
ਓਹ ਕਰਬਲਾ ਵਿਚ ਸ਼ਹੀਦ ਹੋਏ ਪਾਇਆ ਤਦ ਯਦੀਦ ਨੇ ਵੈਰ ਹੀਰੇ
ਮੁਹੰਮਦਸ਼ਾਹ ਬਹਿਸ਼ਤ ਤੋਂ ਕਢ ਆਦਮ ਤੁਸਾਂ ਮੁਢੋਂ ਰਖੇ ਪੁਠੇ ਪੈਰ ਹੀਰੇ
ਰੇ-ਰੰਗ ਤੇਰਾ ਮੈਨੂੰ ਹੋਰ ਦਿਸੇ ਕਿਧਰੋਂ ਵੱਗ ਗਈ ਏ ਤੈਨੂੰ ਬਾਨ ਰਾਂਝਾ
ਸ਼ਾਯਦ ਯਾਦ ਕੀਤਾ ਤੈਨੂੰ ਭਾਬੀਆਂ ਨੇ ਪਹੁੰਚਾ ਖਤ ਹਜ਼ਾਰਯੋਂ ਆਨ ਰਾਂਝਾ
ਜ਼ਿੰਮੇ ਲਾਇਕੇ ਕਈ ਗੁਨਾਹ ਜਾਏਂ ਕਦੋਂ ਹੋਈ ਸਾਂ ਬੇ ਫ਼ਰਮਾਨ ਰਾਂਝਾ
ਮੁਹੰਮਦਸ਼ਾਹ ਹੈ ਹੀਰ ਜਾਗੀਰ ਤੇਰੀ ਕਰ ਹੁਕਮ ਬੈਠਾ ਮੌਜਾਂ ਮਾਨ ਰਾਂਝਾ
ਜ਼ੇ-ਜ਼ਰਦ ਹੋਯਾ ਅੱਜ ਰੰਗ ਮੇਰਾ ਲਾਗੀ ਖੇੜਿਆਂ ਦੇ ਪਹੁੰਚੇ ਆਨ ਹੀਰੇ
ਪਈਆਂ ਗੀਢੀਆਂ ਤੇ ਢੋਲ ਵੱਜ ਪਏ ਜੁੜੇ ਸ਼ਾਦੀਆਂ ਦੇ ਸਾਮਾਨ ਹੀਰੇ
ਅੱਜ ਹੋਈ ਜਾਗੀਰ ਤਗ਼ੀਰ ਮੇਰੀ ਝੰਡੇ ਲਗੇ ਰਕੀਬਾਂ ਦੇ ਆਨ ਹੀਰੇ
ਮੁਹੰਮਦ ਸ਼ਾਹ ਮੱਲਾਹ ਜਿਓਂ ਡੋਬ ਬੇੜੀ ਰਾਂਝਾ ਬੈਠਾ ਈ ਹੋ ਹੈਰਾਨ ਹੀਰੇ
ਸੀਨ- ਸੋਹਣੇ ਨਾਮ ਤੁਸਾਡੜੇ ਤੋਂ ਜਾਨ ਵਾਰਾਂ ਸਿਰ ਖੇੜਿਆਂ ਦੇ ਖਾਕ ਰਾਂਝਾ
ਕਰਸੀ ਜਾਨ ਗੁਲਾਮ ਸ਼ਹੀਦ ਅਗੇ ਤਦੋਂ ਇਸ਼ਕ ਜਾਨੀ ਮੇਰਾ ਪਾਕ ਰਾਂਝਾ
ਮੁੜਾਂ ਤੁਧ ਤੋਂ ਮੁੜਾਂ ਹਜ਼ੂਰ ਵਿਚੋਂ ਹੋਵਾ ਨਬੀ ਕਰੀਮ ਦੀ ਆਕ ਰਾਂਝਾ
ਮੁਹੰਮਦਸ਼ਾਹ ਨ ਅਜ ਮੈਂ ਲਾਈਆਂ ਨੇ ਬਣਿਆ ਰੋਜ਼ ਮੇਂ ਸਾਕ ਥੀਂ ਸਾਕ ਰਾਂਝਾ
ਸ਼ੀਨ-ਸ਼ਰਮ ਰੱਖੀਂ ਅੱਖੀਂ ਲਾਈਆਂ ਦੀ ਕਰੀਂ ਹਾਲ ਮੇਰੇ ਵੱਲ ਖਯਾਲ ਹੀਰੇ

ਛੱਡ ਤਖ਼ਤ ਹਜ਼ਾਰੇ ਨੂੰ ਝੰਗ ਅੱਗੇ ਵਾਂਗਰ ਕਾਮਿਆਂ ਦੇ ਚਾਰ ਮਾਲ ਹੀਰੇ
ਬੱਸ ਕੂੜ ਲਵਾਲ ਨਾਂ ਛਾ ਮੈਨੂੰ ਮਰਨਾਂ ਕਿਸ ਮੁਸਾਫ਼ਿਰਾਂ ਨਾਲ ਹੀਰੇ
ਮੁਹੰਮਦ ਸ਼ਾਹ ਫ਼ਸਾਦ ਜ਼ਰੂਰ ਕਰਸੀ ਦਿਸੇ ਚੂਚਕੇ ਦੀ ਬੁਰੀ ਚਾਲ ਹੀਰੇ
ਸੁਆਦ–ਸਬਰ ਨਾ ਆਂਵਦਾ ਇਕ ਘੜੀ ਲਗੇ ਜਾਨ ਨੂੰ ਦਰਦ ਹਜ਼ਾਰ ਰਾਂਝਾ
ਮੈਰੇ ਮਰਨ ਤੋਂ ਜੇ ਰਜ਼ਾਮੰਦ ਥੀਵੇਂ ਹੱਥੀਂ ਆਪਣੇ ਜ਼ਹਿਰ ਦੇ ਮਾਰ ਰਾਂਝਾ
ਚੂਰੀ ਕੁਟਕੇ ਬੇਲਿਆਂ ਵਿਚ ਲਿਆਵਾਂ ਆਖੇ ਕਾਮਿਆਂ ਨੂੰ ਕੌਣ ਯਾਰ ਰਾਂਝਾ
ਮੁਹੰਮਦਸ਼ਾਹ ਸੌਗੰਧ ਮੈਂ ਲੱਖ ਖਾਵਾਂ ਤੈਨੂੰ ਆਂਵਦਾ ਨਹੀਂ ਇਤਬਾਰ ਰਾਂਝਾ
ਜ਼੍ਵਾਦ–ਜ਼ਾਮਨੀ ਦੇ ਕੇ ਕੌਣ ਰੱਖੇ ਚੂਚਕ ਨਾਲ ਸਾਡੇ ਪਿਆ ਵੱਜ ਹੀਰੇ
ਕਲ੍ਹ ਹੋਰ ਗੱਲਾਂ ਅੱਜ ਹੋਰ ਕਰਦਾ ਗਿਆ ਅਪਨੇ ਕੋਲ ਥੀਂ ਭੱਜ ਹੀਰੇ
ਵਿਚ ਝੰਗ ਸਯਾਲਾਂ ਦੇ ਆਇਕੇ ਜੀ ਜਿਨ੍ਹਾਂ ਮਾਰਿਆ ਮੈਂ ਅੱਜ ਰੱਜ ਹੀਰੇ
ਮੁਹੰਮਦਸ਼ਾਹਗੱਲਾਂਸਭਖੁਲ੍ਹਗਈਆਂ ਜਿਹੜੀਆਂ ਰੱਖਦੀ ਸੈਂ ਕੱਜ ਕੱਜ ਹੀਰੇ
ਤੋਏਂ–ਤਲਬ ਤੇਰੀ ਵਿਚ ਕ਼ਲਬ ਮੇਰੇ ਨਹੀਂ ਗ਼ੈਰ ਦੇ ਵਲ ਖਯਾਲ ਰਾਂਝਾ
ਤੇਰੇ ਨਾਮ ਤੋਂ ਜਾਨ ਕੁਰਬਾਨ ਕੀਤੀ ਖੇੜੇ ਰੰਗਪੁਰ ਝੰਗ ਸਯਾਲ ਰਾਂਝਾ
ਜਦੋਂ ਮਹਕਮਾ ਸ਼ਰ੍ਹਾ ਦੇ ਰੁਜੂ ਹੋਏ ਟੁਰਸਾਂ ਆਪ ਮੈਂ ਬਾਪ ਦੇ ਨਾਲ ਰਾਂਝਾ
ਮੁਹੰਮਦਸ਼ਾਹ ਮਲਾਮਤਾਂ ਲੱਖ ਹੁੰਦੀ ਏਹੀ ਆਸ਼ਕਾਂ ਦੀ ਮੁਢੋਂ ਚਾਲ ਰਾਂਝਾ
ਜ਼ੋਏਂ–ਜ਼ਾਹਰਾ ਪਵਾਂ ਮੈਦਾਨ ਅੰਦਰ ਤਲਬ ਕਲਬ ਦੀ ਤੂੰ ਇਜ਼੍ਹਾਰ ਹੀਰੇ
ਦੋ ਟੂਕ ਉਸੀ ਵਕਤ ਹੋ ਜਾਂਦੇ ਜਦੋਂ ਨਿਕਲੇ ਮਿਆਨ ਤੋਂ ਬਾਹਰ ਹੀਰੇ
ਲੱਗਣ ਮੋਰਚੇ ਤੋਪ ਬੰਦੂਕ ਚੱਲੇ ਸੁਲ੍ਹਾ ਹੁੰਦੀ ਨ ਬਣੇ ਹਤਿਆਰ ਹੀਰੇ
ਮੁਹੰਮਦਸ਼ਾਹ ਜਿਹੜੇ ਪਹਿਲੋਂਵਾਰਕਰਦੇਛੇਕੜਦੁਸ਼ਮਨਾਂਨੂੰਲੈਂਦੇਮਾਰ ਹੀਰੇ
ਐਨ–ਅਰਜ਼ ਮੇਰੀ ਸੁਣੋ ਇਕ ਮੀਆਂ ਤਵਾਂ ਸਰੂਰ ਰੱਖੀਂ ਆਖਾਂ ਗੱਲ ਰਾਂਝਾ
ਮੇਹਣੇ ਵਾਂਗ ਸ਼ਰੀਕਾਂ ਦੇ ਦੇਵੇਂ ਕਿਹੜੀ ਗੱਲ ਅੰਦਰ ਡਿਠੋ ਵੱਲ ਰਾਂਝਾ
ਬਦਜ਼ਾਤ ਆਖੀਂ ਉਸੇ ਵਕਤ ਮੈਨੂੰ ਤੇਰੇ ਕੋਲ ਮਸਤ ਜਾਵਾਂ ਹੱਲ ਰਾਂਝਾ
ਮੁਹੰਮਦਸ਼ਾਹ ਮੈਂ ਦਰਦ ਵਿਸਾਰ ਸਾਰੇ ਸਿਰਫ ਨਾਮ ਤੇਰਾ ਬੈਠੀ ਮੱਲ ਰਾਂਝਾ
ਗ਼ੈਨ–ਗ਼ੈਰ ਹੁੰਦੀ ਅਕਲ ਔਰਤਾਂ ਦੀ ਤਾਹੀਂ ਮਿਲੇ ਨਾਹੀਂ ਉਨ੍ਹਾਂ ਰਾਜ ਹੀਰੇ
ਨਹੀਂ ਮਿਲੀ ਪੈਗੰਬਰੀ ਔਰਤਾਂ ਨੂੰ ਨਹੀਂ ਤਖ਼ਤ ਮਿਲੇ ਨਾਹੀਂ ਤਾਜ ਹੀਰੇ
ਕਦੋਂ ਗੋਲੀਆਂ ਘਰ ਆਬਾਦ ਕੀਤੇ ਨਾਹੀਂ ਮੂੰਹ ਤੇ ਹੁੰਦੇ ਨੇ ਕਾਜ ਹੀਰੇ

ਮੁਹੰਮਦਸ਼ਾਹ ਤ੍ਰਟੇ ਦਿਲ ਨਹੀਂ ਮਿਲਦੇ ਨਹੀਂ ਸ਼ੀਸ਼ਿਆਂ ਨੂੰ ਲਗੇ ਪਾਜ ਹੀਰੇ
ਫ਼ੇ—ਫਿਕਰ ਕਰਕੇ ਤੂੰ ਤਾਂ ਬੋਲ ਮੀਆਂ ਵਾਲੀ ਔਰਤਾਂ ਦਾ ਦੱਸ ਕੌਣ ਰਾਂਝਾ
ਪੈਦਾ ਕੀਤਾ ਹੈ ਕਿਸਨੇ ਔਰਤਾਂ ਨੂੰ ਦੱਸ ਰਿਜ਼ਕ ਪਹੁੰਚਾਂਵਦਾ ਕੌਣ ਰਾਂਝਾ
ਕੀਤੀਆਂ ਔਰਤਾਂ ਪੀਰ ਪੈਗੰਬਰਾਂ ਨੇ ਖਾਲੀ ਔਰਤਾਂ ਤੋਂ ਦੱਸ ਕੌਣ ਰਾਂਝਾ
ਮੁਹੰਮਦਸ਼ਾਹ ਮੈਦਾਨ ਕਜ਼ਾਮਤਾਂ ਦੇ ਬਖਸ਼ੇ ਔਰਤਾਂ ਨੂੰ ਦੱਸ ਕੌਣ ਰਾਂਝਾ
ਕਾਫ਼—ਕਾਫਰਾਂ ਮੋਮਨਾਂ ਸਾਰਿਆਂ ਨੂੰ ਪੈਦਾ ਕੀਤਾ ਹੈ ਅੱਲਾ ਜਲਾਲ ਹੀਰੇ
ਬਦਾਂ ਨੇਕਾਂ ਨੂੰ ਰਿਜ਼ਕ ਪਹੁੰਚਾਂਵਦਾ ਏ ਸੁਬ੍ਹਾ ਸ਼ਾਮ ਦੋ ਵਕਤ ਸੰਭਾਲ ਹੀਰੇ
ਸੁਹਬਤ ਨੇਕ ਨਾਂ ਹੋਂਵਦੀ ਔਰਤਾਂ ਦੀ ਤੁਸਾਂ ਕੀ ਕੀਤਾ ਦਹਸਿਰ ਨਾਲ ਹੀਰੇ
ਮੁਹੰਮਦਸ਼ਾਹ ਵਲੀ ਵਾਔਰ ਨੂੰ ਜੀ ਤੁਸਾਂ ਮਾਰਿਆ ਸੀ ਕੇਹੜੇ ਹਾਲ ਹੀਰੇ
ਕਾਫ਼--ਕਾਫਰ ਕੀਤਾ ਵਲੀ ਔਰਤਾਂ ਨੇ ਇਸ ਗੱਲ ਅੰਦਰ ਨਹੀਂ ਸ਼ੱਕ ਰਾਂਝਾ
ਹਜ਼ਰਤਸ਼ਾਹ ਦੇ ਨਾਲ ਕੀ ਮਰਦ ਕੀਤਾ ਕਿੱਸਾ ਵਿਚ ਕਿਤਾਬ ਦੇ ਤੱਕ ਰਾਂਝਾ
ਦਾਰਾ ਪਕੜ ਗੁਲਾਮ ਨੇ ਜ਼ਿਬ੍ਹਾ ਕੀਤਾ ਯਾਦ ਰਹਿਆ ਨਾ ਹਕੇ-ਨਮਕ ਰਾਂਝਾ
ਮੁਹੰਮਦਸ਼ਾਹ ਐਸਾ ਕਿਉਂਕਰ ਸਚ ਆਖੇ ਉਸਨੂੰ ਜੁਤੀਆਂ ਦਾ ਹੁੰਦਾ ਛੱਕ ਰਾਂਝਾ
ਲਾਮ—ਲਾ ਲਾਰੇ ਤੁਸਾਂ ਗਾਲਿਆ ਸੀ ਮਜਨੂੰ ਜੰਗਲਾਂ ਦੇ ਵਿਚ ਠੱਕ ਹੀਰੇ
ਮਹੀਂਵਾਲ ਗੁਜਰਾਤ ਦੇ ਵਿਚ ਮੋਇਆ ਗਲੀਆਂ ਦੇ ਚੁਨ ਕੱਖ ਹੀਰੇ
ਪੂਰਨ ਔਰਤਾਂ ਸੁਟਿਆ ਵਿਚ ਖੂਹੇ ਕਰ ਅੰਗ ਕਰਕੇ ਉਸ ਦੇ ਵੱਖ ਹੀਰੇ
ਮੁਹੰਮਦਸ਼ਾਹ ਸੀਤਾ ਲੰਕਾ ਸਾੜ ਦਿਤੀ ਆਖੇ ਗੁਣ ਦੱਸਾਂ ਤੈਨੂੰ ਲੱਖ ਹੀਰੇ
ਮੀਮ--ਮੇਹਰ ਕਰੋ ਸੁਣੋ ਅਰਜ਼ ਮੇਰੀ ਲਾਓ ਨਹੀਂ ਗਰੀਬਾਂ ਤੇ ਜ਼ੋਰ ਰਾਂਝਾ
ਤੁਸਾਂ ਜਿਤਿਆਂ ਤੇ ਅਸਾਂ ਹਰਿਆ ਵੇ ਤੁਸੀਂ ਸਾਧ ਭਾਵੇਂ ਅਸੀਂ ਚੋਰ ਰਾਂਝਾ
ਦਾਮਨ ਪਕੜਿਆ ਨਾਲ ਯਕੀਨ ਤੇਰਾ ਸਾਰਾ ਖ਼ੇਸ਼ ਕਬੀਲ ਝਾਛੋੜ ਰਾਂਝਾ
ਮੁਹੰਮਦਸਾਹ ਮੈਂ ਹਾਲ ਮਾਲੂਮ ਕੀਤਾ ਵਾਗ ਹਿਰਸ ਵਾਲੀ ਮੈਥੀਂ ਮੋੜ ਰਾਂਝਾ
ਨੂਨ—ਨਜ਼ਰ ਨਾਂ ਆਂਵਦਾ ਅਜੇ ਤੈਨੂੰ ਇਸ਼ਕ ਕੀਤਾ ਮਾਰ ਚੂਰ ਹੀਰੇ
ਮਹੀਂ ਚਾਰ ਸਜਾਲਾਂ ਦੀਆਂ ਨਿਤ ਲਜਾਵਾਂ ਕੀਤਾ ਨੰਗ ਨਾਮੂਸ ਮੈਂ ਦੂਰ ਹੀਰੇ
ਦਿਨ ਪੰਦਰਵੇਂ ਆਵਸੀ ਜੰਞ ਤੇਰੀ ਗਲਾਂ ਝੰਗ ਅੰਦਰ ਮਸ਼ਹੂਰ ਹੀਰੇ
ਮੁਹੰਮਦ ਸ਼ਾਹ ਮੁਸੀਬਤਾਂ ਝੱਲੀਆਂ ਮੈਂ ਛੋਕਰ ਨਾਲ ਮੇਰੇ ਕੀਤੇ ਕੂੜ ਹੀਰੇ
ਵਾਓ--ਵਸਨਾ ਨਹੀਂ ਘਰ ਖੇੜਿਆਂ ਦੇ ਨਾਹੀਂ ਦਿਲ ਕਨੂੰ ਲਾਵਨੀ ਲੀਕ ਰਾਂਝਾ

ਛੁਰੀ ਮਾਰਸਾਂ ਖੂਨ ਗੁਜ਼ਾਰਸਾਂ ਮੈਂ ਸੁਖਨ ਰਖਨਾ ਯਾਦ ਤਹਕੀਕ ਰਾਂਝਾ
ਨਹੀਂ ਗ਼ੈਰ ਦੇ ਨਾਲ ਦਲੀਲ ਮੇਰੀ ਮੇਰਾ ਨਾਲ ਈਮਾਨ ਰਫ਼ੀਕ ਰਾਂਝਾ
ਮੁਹੰਮਦਸ਼ਾਹ ਨ ਜੀਂਵਦੀ ਮੁਖ ਮੋੜਾਂ ਮੋਯਾਂ ਦਰਦ ਮੇਰਾ ਕਬਰ ਤੀਕ ਰਾਂਝਾ
ਹੇ–ਹਾਲ ਮੇਰੇ ਉੱਪਰ ਰਹਿਮ ਕਰਸੀ ਮੌਲਾ ਆਪ ਦੇਸੀ ਤੈਨੂੰ ਦਾਦ ਹੀਰੇ
ਜਿਸ ਰਾਤ ਨੂੰ ਬੈਠ ਨਿਕਾਹ ਕੀਤਾ ਓਸ ਵਕਤ ਨੂੰ ਰੱਖਣਾ ਯਾਦ ਹੀਰੇ
ਤਨ ਬਖਸ਼ਿਆ ਸੀ ਤੁਧ ਆਪ ਮੈਨੂੰ ਦਿਲੋਂ ਆਪ ਤੂੰ ਹੋ ਕੇ ਸ਼ਾਦ ਹੀਰੇ
ਮੁਹੰਮਦਸ਼ਾਹ ਵਲੋਂ ਮੁਖ ਮੋੜ ਜਾਵੇਂ ਕਰਸਾਂ ਰੱਬ ਅਗੇ ਫਰਿਆਦ ਹੀਰੇ
ਲਾਮ–ਲੱਗ ਖਬਰਾਂ ਜੱਗ ਗਈਆਂ ਲਿਖੀ ਵੱਗ ਗਈ ਤਕਦੀਰ ਰਾਂਝਾ
ਕੀਤੇ ਕੌਲ ਜ਼ਬਾਨਾਂ ਦੇ ਨਹੀਂ ਮੁੜਦੇ ਹਥੋਂ ਕਦ ਛੁਟੇ ਮੁੜੇ ਤੀਰ ਰਾਂਝਾ
ਹੋਈ ਮੁਸ਼ਕਿਲ ਕੁਲ ਆਸਾਨ ਮੇਰੀ ਮੈਨੂੰ ਇਸ਼ਕ ਫੜਾਯਾ ਹੈ ਪੀਰ ਰਾਂਝਾ
ਮੁਹੰਮਦਸ਼ਾਹ ਮੈਦਾਨ ਕਯਾਮਤੀ ਦੇ ਹੋਸੀ ਆਪ ਮੇਰਾ ਦਸਤਗੀਰ ਰਾਂਝਾ
ਅ:–ਇਸਮ ਤੇਰਾ ਵਿਚ ਜਿਸਮ ਮੇਰੇ ਗਿਆ ਵਿਚ ਅਕਸੀਰ ਦੇ ਧੱਸ ਹੀਰੇ
ਜਾਗੇ ਭਾਗ ਮੇਰੇ ਦੁਖ ਭਾਗ ਗਏ ਹੋਈਆਂ ਸੁਧ ਸ਼ਰਾਫ਼ ਨੇ ਦੱਸ ਹੀਰੇ
ਕਲੀ ਬਦਨ ਮੇਰਾ ਚਾਂਦੀ ਤਦੋਂ ਹੋਯਾ ਜਦੋਂ ਗਿਆ ਰੰਗਾਂ ਅੰਦਰ ਧੱਸ ਹੀਰੇ
ਮੁਹੰਮਦਸ਼ਾਹ ਲੋਹਾ ਸੋਨਾ ਤਦੋਂ ਹੁੰਦਾ ਪਾਰਸ ਨਾਲ ਜਾਂਦਾ ਜਦੋਂ ਘੱਸ ਹੀਰੇ
ਯੇ–ਯਾਰੀ ਲਾਕੇ ਮੈਂ ਤਾਂ ਉਮਰ ਸਾਰੀ ਇਕ ਪਲ ਨਾਂ ਪਾਯਾ ਸੁਖ ਰਾਂਝਾ
ਧੂੰਆਂ ਧਾਰ ਅੰਧੇਰ ਗੁਬਾਰ ਦਿਸੇ ਪਈ ਦੁਖ ਪਰੇਮ ਦੀ ਧੁਕ ਰਾਂਝਾ
ਕਿਸਨੂੰਆਖਾਂਮੈਂਜਾਇਕੇਖਬਰ ਲਿਆਵੇ ਨਜ਼ਰ ਆਂਵਦਾ ਨਹੀਂ ਮਨੁਖ ਰਾਂਝਾ
ਮੁਹੰਮਦਸ਼ਾਹਰੱਬ ਅਸਰ ਥੀਂ ਯੁਧ ਕਰਸੀ ਰੱਖ ਯਾਦ ਅੱਲਾਂ ਜਾਂ ਬਖਸ਼ ਰਾਂਝਾ
ਅ:--ਆਂਵਦਾ ਨਹੀਂ ਵੇਲਾ ਹੱਥ ਮੈਨੂੰ ਅਚਨਚੇਤ ਲਿਆ ਤੁਧ ਛਲ ਰਾਂਝਾ
ਪਾਕੇ ਵਿਚ ਕੜਾਹੀ ਦੇ ਸੁਟ ਗਇਓਂ ਮੱਛੀ ਵਾਂਗ ਗਇਓਂ ਏ ਤਲ ਰਾਂਝਾ
ਡੁਬੀ ਗਹਿਰੇ ਸਮੁੰਦਰ ਦੇ ਵਿਚ ਲੋਕੋ ਲੂਣ ਵਾਂਗ ਗਈਆਂ ਮੈਂ ਤਾਂ ਗਲ ਰਾਂਝਾ
ਮੁਹੰਮਦਸ਼ਾਹ ਬਲਦੀ ਉਤੇ ਤੇਲਪਾਯਾਬੱਤੀਵਾਂਗਗਈਆਂਮੈਂ ਤਾਂ ਜਲ ਰਾਂਝਾ
ਬੇ--ਬੋਲ ਕਰਾਤੇ ਬੋਲ ਗਈ ਝੂਠੇ ਲਾ ਲਬਾਸ ਨਾ ਰਾਨ ਹੀਰੇ
ਜੇਹੜੀ ਨਾਲ ਮੇਰੇ ਨੇਕੀ ਤੁਧ ਕੀਤੀ ਗੱਲ ਅਪਣੀ ਨੂੰ ਜਾਨ ਹੀਰੇ
ਆਟਾ ਰੇਤ ਅੰਦਰ ਹੱਥੀਂ ਡੋਬਿਓ ਈ ਹੁਣ ਲੈ ਨਾ ਛਾਨਣੀ ਛਾਨ ਹੀਰੇ

ਮੁਹੰਮਦਸ਼ਾਹਨਹੀਂਆਂਵਦਾਜਾਲ ਅੰਦ੍ਰ ਜਾਲ ਹਿਕਮਤਾਂ ਦੇ ਪਈ ਤਾਨ ਹੀਰੇ
ਤੇ–ਤੁਹਮਤਾਂ ਤੇ ਤਾਨੇ ਝੱਲਕੇ ਜੀ ਦਾਮਨ ਪਕੜਿਆ ਨਾਹੀਂ ਛੁੜਾ ਰਾਂਝਾ
ਕਾਤਬ ਲਿਖਣ ਵਾਲਾ ਵੱਲ ਲਿਖ ਗਿਆ ਭਾਵੇਂ ਦੇਖ ਲੈ ਲੇਖ ਪੜ੍ਹਾ ਰਾਂਝਾ
ਨਦੀ ਵਿਚ ਗੋਤੇ ਪਈ ਖਾਵਨੀ ਹਾਂ ਬਾਹੋਂ ਪਕੜ ਕੇ ਪਾਰ ਲੰਘਾ ਰਾਂਝਾ
ਮੁਹੰਮਦਸ਼ਾਹ ਸੌਦੇ ਦਿਲਾਂ ਨਾਲ ਕੀਤੇ ਨਹੀਂ ਹੋਂਵਦਾ ਮੋੜ ਮੁੜਾ ਰਾਂਝਾ
ਸੇ–ਸਾਬਤੀ ਦਾ ਥਮ ਭੰਨਕੇ ਜੀ ਛੱਤ ਸਿਦਕ ਵਾਲੀ ਕੀਤੀ ਚੂਰ ਹੀਰੇ
ਕੌਂਦ ਕੌਲ ਦੇ ਦੇ ਕੋਈ ਦੂਟਕੇ ਜੀ ਕੰਨਾ ਸ਼ੌਕ ਵਾਲੀ ਕੀਤੇ ਦੂਰ ਹੀਰੇ
ਖਾਣਾਖਵਾਹਿਸ਼ਦਾਰਹੈਨਾਬੂਦਜ਼ਰਰਾਗੈਰਆਬਾਦੀਆਂਹੋਈਆਂਮਾਮੂਰ ਹੀਰੇ
ਮੁਹੰਮਦ ਸ਼ਾਹ ਕਹਿੰਦਾ ਹਲਫ਼ ਚਾ ਕਾਜਬ ਕੀਤੇ ਦੋਸਤੀ ਨੂੰ ਮਸ਼ਹੂਰ ਹੀਰੇ
ਜ਼ੀਮ–ਜਾਨ ਅਤਿ ਹੈ ਸ਼ਾਦ ਕੀਜੇ ਨਾਮ ਰੱਬ ਦਾ ਨਾਂ ਤਰੋੜ ਰਾਂਝਾ
ਐਵੇਂ ਜੋ ਕਿਸੀ ਬੇਦ੍ਖਵਾਹ ਕੇਹਾ ਏ ਸੱਚ ਤੇ ਕੂੜ ਨੂੰ ਤੋੜ ਰਾਂਝਾ
ਵਿਰਦ ਨਾਮ ਤੇਰਾ ਸੁਬ੍ਹਾ ਸ਼ਾਮ ਮੇਰਾ ਦਿਤੇ ਕੋਮ ਜਹਾਨ ਦੇ ਛੋੜ ਰਾਂਝਾ
ਮੁਹੰਮਦਸ਼ਾਹ ਪੂਜਾ ਪਾਠ ਕਰਾਂ ਤੇਰਾ ਕੋਲੋਂ ਮੁੜਾਂ ਤੇ ਲਾਨ੍ਹਤ ਕ੍ਰੋੜ ਰਾਂਝਾ
ਹੇ–ਹੁਕਮ ਮਹਬੂਬ ਦਾ ਮੰਨਕੇ ਜੀ ਜਾਨ ਸੋਹਣੀ ਨੇ ਦਿੱਤੀ ਏ ਜਾਲ ਹੀਰੇ
ਪਿੱਛਾ ਯਾਰ ਦਾ ਮੂਲ ਨਾ ਛੋੜਿਓ ਸੂ ਮਾਰੀ ਵਿਚ ਝਨਾਓਂ ਦੇ ਛਾਲ ਹੀਰੇ
ਬਦਲਾ ਜਾਇਕੇ ਏਹੋ ਮੁਕਾਇਓ ਸੂ ਜਾਨ ਪੁਨੂੰ ਦਿੱਤੀ ਮਹੀਂਵਾਲ ਹੀਰੇ
ਮੁਹੰਮਦਸ਼ਾਹਕਹਿੰਦਾਕੌਲਪਾਲਿਆਮੈਂ ਸੋਹਣੀਨਾਲਮੈਂਦਿੱਤੀਮਿਸਾਲ ਹੀਰੇ
ਖ਼ੇ–ਖਵਾਹਿਸ਼ ਹੋਈ ਸੋਹਣੀ ਦੇਖਣੇ ਦੀ ਮਿਰਜ਼ਾ ਮੱਲ ਬੈਠਾਗੁਜਰਾਤ ਰਾਂਝਾ
ਮਾਲ ਦੌਲਤਾਂ ਸਭ ਲੁਟਾਈਆਂ ਸੂ ਦੇਖ ਇਕ ਮਹਬੂਬ ਦੀ ਚਾਟ ਰਾਂਝਾ
ਇਜ਼ਤਬੇਗਤੋਂਚਾਮਹੀਂਵਾਲਬਣਿਆ ਸਿੱਟੀ ਮੁਗ਼ਲਅਮੀਲਨ ਜਾਤ ਰਾਂਝਾ
ਮੁਹੰਮਦਸ਼ਾਹ ਮਿਸਾਲ ਸੁਣ ਹੋਯਾ ਮ੍ਰਿਤੂ ਵਾਂਗ ਕਰ ਦਿਲ ਸਵਾਂਤ ਰਾਂਝਾ
ਦਾਲ–ਦਿਲ ਦਰੋਗ ਦਲੀਲ ਕੱਚੀ ਐਵੇਂ ਕੂੜ ਦੇ ਕਰੇਂ ਪੈਗ਼ਾਮ ਹੀਰੇ
ਐਸੀ ਬਾਤ ਨਾ ਜਾਣ ਤੂੰ ਕਦੀ ਸੱਚੀ ਝੂਠੀ ਬਾਤ ਨਾ ਕਰੋ ਤਮਾਮ ਹੀਰੇ
ਜਿਸਨੂੰਨਾਲਈਮਾਨਖਲੀਲਕਹੀਏਉਸਦਾਬਿਰਦਕਰੀਏਸੁਬ੍ਹਾ ਸ਼ਾਮ ਹੀਰੇ
ਮੁਹੰਮਦ ਸ਼ਾਹ ਮਾਸ਼ੂਕ ਜੋ ਹੋਣ ਝੂਠੇ ਹਟ ਜਾਈਏ ਕਰ ਸਲਾਮ ਹੀਰੇ
ਜ਼ਾਲ–ਜ਼ਿਕਰ ਤੇਰੇਵਿਚਫਿਕਰਹੀਰੇਉਮਰਗੁਜ਼ਰਗਈ ਹਾਈਆਂਜਾਲ ਰਾਂਝਾ

ਕਦ ਵਾਂਗ ਸਰੂ ਸਿੱਧਾ ਤੀਰ ਸਾਜਨ ਖਮ ਪਾ ਗ਼ਮਾਂ ਕੀਤਾ ਢਾਲ ਰਾਂਝਾ
ਗਏ ਦਿਨ ਜਵਾਨੀ ਦੇ ਗੁਜ਼ਰ ਸਾਰੇ ਖ਼ਾਮ ਹੋ ਗਏ ਸਾਰੇ ਖਿਆਲ ਰਾਂਝਾ
ਮੁਹੰਮਦ ਸ਼ਾਹ ਕਸੂਰ ਕਰ ਮੁਆਫ ਸਾਰੇ ਹੁਣ ਰੀਤ ਪ੍ਰੀਤ ਦੀ ਪਾਲ ਰਾਂਝਾ
ਰੇ–ਰੋਜ਼ ਨਮਾਜ਼ ਪੜਨ ਵਾਲੀ ਲਈ ਨਾਲ ਈਮਾਨ ਦੇ ਨੀਤ ਹੀਰੇ
ਬਾਰਾਂ ਬਰਸ ਕਜਾਮ ਦੇ ਵਿਚ ਰਹੇ ਗਏ ਕੈਸ ਹੋਰੀ ਬਾਜ਼ੀ ਜੀਤ ਹੀਰੇ
ਜਿਨ੍ਹਾਂ ਇਸ਼ਕ ਦੀ ਫਰਜ਼ ਕਜ਼ਾ ਕੀਤੀ ਮੂੜੇ ਸਿਜਦਿਓਂ ਹੋਏ ਪਲੀਤ ਹੀਰੇ
ਮੁਹੰਮਦਸ਼ਾਹ ਪਏ ਤੌਕ ਗਲ ਲਾਨ੍ਹਤਾਂ ਦੇ ਕੋਲੋਂ ਮੁੜੇ ਜੋ ਸ਼ਹੁ ਪ੍ਰੀਤ ਹੀਰੇ
ਜ਼ੇ–ਜ਼ਾਰੀਆਂ ਮੇਰੀਆਂ ਤੁਧ ਅੱਗੇ ਮਿਹਰਬਾਨ ਹੋਕੇ ਕਰੋ ਕਰਮ ਰਾਂਝਾ
ਰੱਬ ਵਿਚ ਕੁਰਾਨ ਫਰਮਾਯਾ ਈ ਸਾਯਲ ਨਾਲ ਨਾ ਬੋਲੀਏ ਗਰਮ ਰਾਂਝਾ
ਪੱਲਾ ਦੀਨ ਈਮਾਨ ਦੇ ਨਾਲ ਫੜਿਆ ਦਾਮਨ ਗੀਰ ਹੋਈਆਂ ਰੱਖੀਂ ਸ਼ਰਮ ਰਾਂਝਾ
ਮੁਹੰਮਦਸ਼ਾਹ ਨਾ ਜੀਂਵਦੀ ਮੁਖ ਮੋੜਾਂ ਤੇਰੇ ਨਾਲ ਮੇਰਾ ਏਹੋ ਧਰਮ ਰਾਂਝਾ
ਸੀਨ–ਸਾਵੀਆਂ ਪੀਲੀਆਂ ਜ਼ਰਦ ਵੰਗਾਂ ਅਸਾਂ ਕੁਲ ਚੜ੍ਹਾਈਆਂ ਰਾਂਝਿਆਂ ਵੇ
ਤੇਰੀ ਖਾਤਰੇ ਹਾਰ ਸ਼ਿੰਗਾਰ ਕੀਤੇ ਘੜੀਆਂ ਕੁਲ ਮੈਂ ਲਾਈਆਂ ਰਾਂਝਿਆ ਵੇ
ਬਾਗ਼ ਬਾਗ਼ ਹੋਵੇ ਦਿਲ ਦੇਖ ਤੇਰਾ ਵਾਗਾਂ ਕੁਲ ਗੁੰਦਾਈਆਂ ਰਾਂਝਿਆ ਵੇ
ਮੁਹੰਮਦਸ਼ਾਹ ਤੇਰੀ ਮੁਲਾਕਾਤ ਕਾਰਣ ਸਈਆਂ ਕੁਲ ਸਦਾਈਆਂ ਰਾਂਝਿਆ ਵੇ
ਸ਼ੀਨ–ਸ਼ਾਨ ਗੁਮਾਨ ਤੁਸਾਡੜੇ ਤੋਂ ਮੈਂ ਤਾਂ ਘੋਲ ਘੁਮਾਈਆਂ ਰਾਂਝਿਆ ਵੇ
ਦਮਾਂ ਬਾਝ ਗੁਲਾਮ ਤੁਸਾਡੜੀ ਹਾਂ ਦਿਆਂ ਕੁਲ ਦੁਹਾਈਆਂ ਰਾਂਝਿਆ ਵੇ
ਤੈਥੋਂ ਜੀਂਵਦੀ ਮੁਖ ਨਾਂ ਮੋੜਸਾਂ ਮੈਂ ਸੌਹਾਂ ਕੁਲ ਮੈਂ ਪਾਈਆਂ ਰਾਂਝਿਆ ਵੇ
ਮੁਹੰਮਦਸ਼ਾਹ ਨਾ ਜਾਵਨਾ ਕੰਡ ਹੋਕੇ ਦਿਤੀਆਂ ਕੁਲ ਦੁਹਾਈਆਂ ਰਾਂਝਿਆ ਵੇ
ਸਵਾਦ–ਸਿਫਤ ਗੁਲਾਮ ਦੀ ਤਦ ਹੋਵੇ ਵਾਗੀ ਨਾਲ ਤੂੰ ਕਰੇਂ ਜਵਾਬ ਹੀਰੇ
ਲਜ਼ਤ ਦੂਸਰੇ ਨੂੰ ਤਦੋਂ ਆਂਵਦੀ ਏ ਜਦੋਂ ਅਪਨਾ ਕਰੀਏ ਕਬਾਬ ਹੀਰੇ
ਰਗਾਂ ਰਗਾਂ ਅੰਦਰ ਤਾਰ ਤਾਰ ਅੰਦਰ ਹੋਵੇ ਜਿਸਮ ਮਿਸਾਲ ਰਬਾਬ ਹੀਰੇ
ਮੁਹੰਮਦ ਸ਼ਾਹ ਜੇ ਕੋਲ ਤੋਂ ਭੱਜ ਜਾਵੇਂ ਪਾਵੇਂ ਦੋਜ਼ਖਾਂ ਵਿਚ ਅਜ਼ਾਬ ਹੀਰੇ
ਜ਼੍ਵਾਦ–ਜ਼ਰਬ ਨਾ ਦੇ ਤੂੰ ਤਾਨਿਆਂ ਦੀ ਤਨ ਲਗਦੇ ਵਾਂਗ ਤਲਵਾਰ ਰਾਂਝਾ
ਹੋਵੇ ਕੁਝ ਕਸੂਰ ਤਾਂ ਲਾ ਮੱਥੇ ਦਿਲੋਂ ਮਾਰਿਆਂ ਨੂੰ ਨ ਮਾਰ ਰਾਂਝਾ
ਜੇਕਰ ਭੁਲ ਕੇ ਗ਼ੈਰ ਅਲਫਾਜ਼ ਕੀਤਾ ਲਖ ਬਾਰ ਕਰਸਾਂ ਇਸਤਗ਼ਫ਼ਾਰ ਰਾਂਝਾ

ਮੁਹੰਮਦਸ਼ਾਹ ਏਹ ਨਾਲ ਈਮਾਨ ਜਾਨੀ ਕੋਲੋਂ ਮੁੜਾਤਾਂ ਆਖੀਂ ਮੁਰਦਾਰ ਰਾਂਝਾ
ਤੋਏਂ–ਤਲਬ ਨਾਹੀਂ ਵਿਚ ਕਲਬ ਤੈਨੂੰ ਐਵੇਂ ਕੂੜ ਲਬਾਸ ਨਾ ਲਾ ਹੀਰੇ
ਤਰਫ ਹੱਕ ਦੀ ਨਹੀਂ ਖਿਆਲ ਤੇਰਾ ਸੋਹਾਂ ਕੂੜੀਆਂ ਮੂਲ ਨਾ ਚਾ ਹੀਰੇ
ਤੇਰੀ ਅਕਲ ਨੂੰ ਆਫਰੀਂ ਆਖੀਏ ਜੀ ਦਿੱਤੀ ਬੜੀ ਹੈ ਟੇੜੀ ਚਲਾ ਹੀਰੇ
ਮੁਹੰਮਦਸ਼ਾਹ ਇਸ ਬਾਤ ਨਾ ਛੁਪਨਾਏਂ ਭਾਵੇਂ ਪਰਦਜਾਂ ਵਿਚ ਛੁਪਾ ਹੀਰੇ
ਜ਼ੋਏਂ–ਜ਼ਾਹਰਾ ਰੰਗ ਪਛਾਨ ਲਗਾ ਮਥਿਓਂ ਬਦਲ ਗਯਾ ਤੇਰਾ ਰੰਗ ਰਾਂਝਾ
ਸੰਗਸਾਰ ਕਰੀਂ ਜੇ ਮੈਂ ਸੰਗ ਤੋੜਾਂ ਮੇਰੇ ਮੰਗ ਤੋਂ ਮੂਲ ਨਾ ਸੰਗ ਰਾਂਝਾ
ਠੋਕਰ ਖਾਏਕੇ ਮੂਲ ਨ ਬਚਨੀਆਂ ਪ੍ਰੀਤ ਜਾਨ ਮਿਸਲ ਕੱਚੀ ਵੰਗ ਰਾਂਝਾ
ਮੁਹੰਮਦ ਸ਼ਾਹ ਨ ਲੱਗਸੀ ਪਾਜ ਮੂੜਕੇ ਦਿਨ ਰੈਣ ਹੋਸਾਂ ਦੇਵੇਂ ਤੰਗ ਰਾਂਝਾ
ਐਨ–ਇਸ਼ਕ ਮਿਜਾਜ਼ੀ ਦੇ ਕਾਯਦੇ ਨੂੰ ਪੜ੍ਹੀਂ ਪਕੜ ਉਸਤਾਦ ਕਮਾਲ ਹੀਰੇ
ਚਾਰੋਂ ਤਰਫ ਦਲੀਲ ਨੂੰ ਰੋਕ ਦੇਵੇ ਰਖੇ ਵਿਚ ਸ਼ਾਗਿਰਦ ਖਿਆਲ ਹੀਰੇ
ਦਸੇ ਕਾਇਦਾ ਕਾਇਦੇ ਨਾਲ ਬਹਿਕੇ ਜ਼ੇਰ ਜ਼ਬਰ ਦੀ ਕਰੇ ਸੰਭਾਲ ਹੀਰੇ
ਮੁਹੰਮਦਸ਼ਾਹ ਅਲਫ ਲਾਮ ਹੇ ਪੜ ਖਾਂ ਹੋਸੀ ਤਦ ਵਸੂਲ ਵਿਸਾਲ ਹੀਰੇ
ਗ਼ੈਨ–ਗ਼ਮ ਅੰਦੇਸੜੇ ਦੂਰ ਹੁੰਦੇ ਮੇਰੇ ਨਾਲ ਪੜ੍ਹੀਂ ਕਰਕੇ ਦੋਰ ਰਾਂਝਾ
ਅੱਵਲ ਨਾਜ਼ਰੀ ਖਵਾਨ ਪਕਾਏ ਹਾਫਿਜ਼ ਹੋ ਜਾਵਸਾਂ ਅਸੀਂ ਫਿਲਫੋਰ ਰਾਂਝਾ
ਹੱਥ ਬੰਨ੍ਹਕੇ ਸਬਦ ਸੁਣਾ ਦੇਸਾਂ ਇਮਤਿਹਾਨ ਲੈਵੀਂ ਕਰਕੇ ਗ਼ੌਰ ਰਾਂਝਾ
ਮੁਹੰਮਦਸ਼ਾਹ ਪਰ ਇਸ਼ਕ ਦੇ ਬਾਬ ਅੰਦਰ ਮੇਰਾ ਦੇਖਾ ਲਈਂ ਕਰਕੇ ਗੌਰ ਰਾਂਝਾ
ਫੇ–ਫਾਇਦਾ ਇਸ਼ਕ ਦਾ ਤਦੋਂ ਹੋਵੇ ਕਰ ਯਾਦ ਤੇ ਸਬਕ ਪਕਾ ਹੀਰੇ
ਦੇਖ ਅਗਲਿਆਂ ਆਸ਼ਕਾਂ ਸਾਦਕਾਂ ਨੂੰ ਗਏ ਇਸ਼ਕ ਵਿਚ ਜਾਨ ਗੰਵਾ ਹੀਰੇ
ਰੱਖੀਂ ਯਾਦ ਜੋ ਕੌਲ ਇਕਰਾਰ ਕੀਤੇ ਦਿਲੋਂ ਮੂਲ ਨਾ ਇਸ਼ਕ ਭੁਲਾ ਹੀਰੇ
ਮੁਹੰਮਦ ਸਾਹ ਰਹੋ ਇਸ਼ਕ ਦੇ ਵਿਚ ਸਾਬਤ ਕਰਕੇ ਗੌਰ ਤੇ ਕਦਮ ਟਿਕਾ ਹੀਰੇ
ਕਾਫ–ਕੌਲ ਜਿਵੇਂ ਉਸਤਾਦ ਆਹੇ ਪਾਸ ਬੈਠਕੇ ਹਰਫ ਪਕਾ ਰਾਂਝਾ
ਜੇਕਰ ਤਮਾ ਦੇ ਵਿਚ ਦਲੀਲ ਤੇਰੀ ਕਰ ਲੈ ਜਾਨ ਦਾ ਚੱਕ ਚੁਕਾ ਰਾਂਝਾ
ਹਾਇ ਕਿਤਨੇ ਸਬਕ ਕਢਾ ਮੇਰੇ ਸੈਥੀਂ ਕਾਇਦਾ ਕਹੀਂ ਲੁਕਾ ਰਾਂਝਾ
ਮੁਹੰਮਦਸ਼ਾਹ ਅੱਵਲ ਅਲਹਮਦ ਦੱਸੋਂ ਦਸਾਂ ਫ਼ੇਰ ਬਲਨਾਸ਼ ਮੁਕਾ ਰਾਂਝਾ
ਕਾਫ਼–ਕੌਣ ਉਸਤਾਦ ਦੀ ਕਦ੍ਰ ਜਾਣੇ ਕਿਸਨੂੰ ਲਈਏ ਸ਼ਗਿਰਦ ਬਨਾ ਹੀਰੇ

ਗ਼ੈਰ ਸਾਲ ਤੋਂ ਨਫ਼ਾ ਨਾ ਹੋਂਵਦਾ ਹੈ ਸ਼ੀਰੀਂ ਵੇਖਿਆ ਠੋਕ ਵਜਾ ਹੀਰੇ
ਸ਼ੀਰ ਵਾਂਗ ਕੋਈ ਸ਼ੀਰੀਂ ਦਾਰ ਹੋਵੇ ਉਸ ਤੋਂ ਕਾਇਦਾ ਰੱਖ ਲੁਕਾ ਹੀਰੇ
ਮੁਹੰਮਦਸ਼ਾਹ ਜੇ ਹੰਸ ਨਾ ਹੱਥ ਆਵਨ ਮੋਤੀ ਕਾਂ ਨੂੰ ਨਾਂ ਚੁਗਾ ਹੀਰੇ
ਲਾਮ–ਲਾ ਖਾਂ ਕੁਝ ਕਸੂਰ ਮੈਨੂੰ ਕਦੋਂ ਹੋਈ ਸਾਂ ਤੁਧ ਤੋਂ ਆਕ ਰਾਂਝਾ
ਜਿਥੋਂ ਹਰਫ ਪੜ੍ਹੀਏ ਮੌਲਾ ਆਖੀਏ ਜੀ ਫਰਮਾ ਗਏ ਹੈਂ ਨਬੀ ਪਾਕ ਰਾਂਝਾ
ਦਾਮਨ ਦੀਨ ਈਮਾਨ ਦੇ ਨਾਲ ਫੜਿਆ ਛੱਡ ਖੇਸ਼ ਕਬੀਲੜਾ ਸਾਕ ਰਾਂਝਾ
ਮੁਹੰਮਦਸ਼ਾਹ ਜੇ ਇਸ਼ਕ ਤੋਂ ਆਕ ਹੋਵੇ ਸਰ ਉਸਦੇ ਪਾਈਏ ਖ਼ਾਕ ਰਾਂਝਾ
ਮੀਮ–ਮੌਤ ਦੇ ਜਾਮ ਕਬੂਲ ਕਰਦੇ ਤਾਈਂ ਇਸ਼ਕ ਦੇ ਕਾਇਦੇ ਤੱਕ ਹੀਰੇ
ਹੱਥ ਆਪਣੀ ਜਾਨ ਤੋਂ ਧੋ ਬਹਿੰਦੇ ਅੱਖੀਂ ਵੇਖ ਲੈਂਦੇ ਮੋਹਰਾ ਚੱਖ ਹੀਰੇ
ਖਾਮ ਹੋਂਵਦੇ ਕਦੇ ਨਾ ਮੂਲ ਆਸ਼ਿਕ ਅੱਗ ਇਸ਼ਕ ਦੀ ਜਾਨ ਜੀ ਪੱਕ ਹੀਰੇ
ਮੁਹੰਮਦਸ਼ਾਹ ਸੋਹਣੀ ਹੈ ਡੁਬ ਮੋਈ ਪਿਛੇ ਨਹੀਂ ਮੁੜੀ ਮਾਰੀ ਤੱਕ ਹੀਰੇ
ਨੂਨ–ਨਾਮ ਖ਼ੁਦਾ ਰਸੂਲ ਮੇਰਾ ਦਰ ਬੈਠਿਆਂ ਨੂੰ ਨਾਂ ਧੱਕ ਰਾਂਝਾ
ਕਦਰਦਾਨ ਹੋਕੇ ਕਦਰ ਜਾਨਸਾਂ ਮੈਂ ਜਿਓਂਕਰ ਹੈ ਉਸਤਾਦ ਦਾ ਹੱਕ ਰਾਂਝਾ
ਜ਼ੇਰ ਜ਼ਬਰ ਤੇ ਇਸ਼ਕ ਦੀ ਭਾਂਤ ਪੜ੍ਹੀ ਲਿਆ ਕਾਇਦਾ ਤੁਧ ਤੋਂ ਤੱਕ ਰਾਂਝਾ
ਮੁਹੰਮਦਸ਼ਾਹ ਸ਼ਗਿਰ੍ਦ ਮੈਂ ਹੋ ਰਹਿਆਂ ਦਿਲੋਂ ਦੂਰ ਕਰੀਂ ਸ਼ੁਬਾ ਸ਼ੱਕ ਰਾਂਝਾ
ਵਾ–ਵਹਿਮ ਖਿਆਲ ਜਹਾਨ ਵਾਲੇ ਦਿਲੋਂ ਸੁਟ ਖ਼ੁਦਾਇ ਨੂੰ ਲੋੜ ਹੀਰੇ
ਗੋਸ਼ੇ ਬੈਠਕੇ ਸਬਕ ਪਕਾ ਲਈਏ ਅਲਫ ਲਾਮ ਤੇ ਮੀਮ ਨੂੰ ਜੋੜ ਹੀਰੇ
ਇਸਤਗ਼ਫ਼ਾਰ ਦੀ ਤੇਗ਼ ਨੂੰ ਮਾਰਕੇ ਜੀ ਮੂਰਖ ਨਫ਼ਸ ਸ਼ੈਤਾਨ ਨੂੰ ਮੋੜ ਹੀਰੇ
ਮੁਹੰਮਦਸ਼ਾਹ ਸਫਾਈਆਂ ਤਦ ਹੋਵਨ ਦਿਲੋਂ ਵਿਦਅਤਾਂ ਸਾਰੀਆਂ ਛੋੜ ਹੀਰੇ
ਲਾਮ–ਲੱਖ ਵਾਰੀ ਤੇਲ ਪਾਈਏ ਜੋ ਕੁਪੀ ਕਦੀ ਨ ਹੋਂਦੀ ਏ ਨਰਮ ਹੀਰੇ
ਪੱਥਰ ਖੁੰਬ ਚੜਾਈਏ ਫੇਰ ਕਾਲਾ ਅੱਖੀਂ ਗ਼ੈਰ ਦੀਆਂ ਵਿਚ ਨ ਸ਼ਰਮ ਹੀਰੇ
ਕਰਕੇ ਸੁਖਨ ਜ਼ਬਾਨ ਤੋਂ ਭੱਜ ਜਾਂਦੇ ਉਨ੍ਹਾਂ ਵਿਚ ਈਮਾਨ ਨ ਧਰਮ ਹੀਰੇ
ਮੁਹੰਮਦਸ਼ਾਹ ਜੇ ਪੰਚ ਦੀ ਕਰੇ ਮਿੰਨਤ ਤਬਾ ਤੇਜ਼ ਕਰਕੇ ਹੁੰਦੇ ਗਰਮ ਹੀਰੇ
ਅਲਫ–ਆਖਿਆ ਰੱਖ ਤੂੰ ਚਾਹ ਮੇਰੀ ਖਰਚ ਨਾ ਜਾਇਕੇ ਸੱਟ ਰਾਂਝਾ
ਲੋਕਾਂ ਚਾਹ ਕਰਕੇ ਅੰਦ੍ਰ ਚਾ ਪਾਯਾ ਰੱਖੀਂ ਲੱਜ ਨ ਲੱਜ ਨੂੰ ਕੱਟ ਰਾਂਝਾ
ਸੁਖਨ ਗ਼ੈਰ ਕੇਹੜਾ ਤੇਰੇ ਨਾਲ ਕੀਤਾ ਜਿਸ ਬਾਤ ਗਿਓਂ ਮੈਨੂੰ ਵੱਟ ਰਾਂਝਾ

ਮੁਹੰਮਦਸ਼ਾਹ ਸੌਦੇ ਤੇਰੇ ਨਾਲ ਕੀਤੇ ਨਫਾ ਤੁਹਮਤਾਂ ਦਾ ਲਿਆ ਖੱਟ ਰਾਂਝਾ
ਯੇ-ਯਾਦ ਰੱਖ ਕੱਢ ਬਹਿਸ਼ਤ ਵਿਚੋਂ ਕੀਤੇ ਨਾਲ ਆਦਮ ਤੁਸਾਂ ਸੱਟ ਹੀਰੇ
ਚਾਲੀ ਬਰਸ ਰਿਹਾ ਵਿਚ ਕੈਦਖਾਨੇ ਯੂਸਫ ਨਾਲ ਕੇਹੜੀ ਹੋਈ ਘੱਟ ਹੀਰੇ
ਸਨਆਨ ਹੋਰਨਾਂ ਖੂਕ ਚਾ ਚਾਰ ਮਜਲਸ ਨਾਲ ਕੀਤੀ ਔਰਤ ਝੱਟ ਹੀਰੇ
ਮੁਹੰਮਦਸ਼ਾਹ ਵਿਚ ਜੰਗਲਾਂ ਸਿੱਟ ਗਏ ਕੀਤੀ ਕੇਸ ਦੀ ਚੌੜ ਚੋਪੱਟ ਹੀਰੇ
ਅ:-ਆਖਦਾ ਰਾਂਝੇ ਨੇ ਹੀਰ ਤਾਈਂ ਅੱਜੂ ਨਾਲ ਲਬਿਆ ਸਨ ਲਾਗੀਆਂ ਦੇ
ਭਲਕੇ ਪਾ ਗੰਢੀ ਜਾਸੀ ਉਠਕੇ ਜੀ ਕਲਾਂ ਸੁਤੀਆਂ ਆਨਕੇ ਜਾਗੀਆਂ ਦੇ
ਗ਼ਮਾਂ ਨਾਲ ਜਾਸੀ ਉੜ ਜਾਨ ਮੇਰੀ ਤੋਪਾਂ ਆਨ ਪਰੇਮ ਨੇ ਦਾਗੀਆਂ ਦੇ
ਮੁਹੰਮਦਸ਼ਾਹ ਸ਼ਾਖ਼ਾਂ ਕੁਮਲਾ ਗਈਆਂ ਗਹੇ ਅਰਟ ਗਸੇ ਅੱਜ ਕਾਗੀਆਂ ਦੇ

ਹੀਰ ਨੇ ਘਰ ਜਾਣਾ ਆਪਣੀ ਮਾਂ ਸੇ ਸਵਾਲ ਜਵਾਬ ਕਰਨਾ

ਬੇ-ਬੋਲ ਸੁਣਕੇ ਹੀਰ ਰਾਂਝਣੇ ਤੋਂ ਪਾਸ ਮਾਓਂ ਦੇ ਉਠਕੇ ਜਾਂਵਦੀ ਆ
ਮਾਈ ਚਾਕ ਨੂੰ ਬਾਪ ਜਵਾਬ ਦਿੱਤਾ ਗੁਸੇ ਨਾਲ ਜਾ ਬਾਤ ਸੁਨਾਂਵਦੀ ਆ
ਜਵਾਈ ਆਣ ਬਿਠਾਯਾ ਕੰਡਿਆਂ ਤੇ ਸਾਰੀ ਖਲਕ ਪਈ ਸ਼ੂਮਾਂਵਦੀ ਆ
ਦੋ ਖਸਮ ਦੇਵੇਂ ਧੀ ਅਪਣੀ ਨੂੰ ਮੁਹੰਮਦ ਸ਼ਾਹ ਨੂੰ ਗੱਲ ਨਾਂ ਭਾਂਵਦੀ ਆ

ਜਵਾਬ ਮਾਂ ਕਾ ਹੀਰ ਸੇ

ਤੇ-ਤੁਧ ਨੂੰ ਸੁਧ ਨ ਮੂਲ ਡਿੱਠੀ ਬਾਪ ਸੁਣਦਿਆਂ ਮਾਰ ਵੰਜਾ ਧੀਆ
ਜਿਸ ਚਾਕ ਨਥਾਵੇਂ ਦਾ ਕਰੇਂ ਮਾਨਾਂ ਸਣੇ ਚਾਕ ਓਹ ਖਾਕ ਰੁਲਾ ਧੀਆ
ਭਾਈ ਨਾਮ ਸੁਲਤਾਨ ਜਵਾਨ ਤੇਰਾ ਉਸਨੂੰ ਸੁਣਦਿਆਂ ਗ਼ੈਰਤ ਆ ਧੀਆ
ਮੁਹੰਮਦਸ਼ਾਹਦੀਮੱਤਤੂੰ ਮਾਨਮੋਈਏ ਮਲਕ ਮਾਰ ਦਿਆਂ ਦੇਰ ਨਾ ਲਾ ਧੀਆ

ਜਵਾਬ ਹੀਰ ਕਾ

ਸੇ-ਸਾਬਤੀ ਕੌਲ ਹੈ ਆਸ਼ਕਾਂ ਦਾ ਮਾਏ ਨਾਲ ਗੱਲਾਂ ਧਮਕਾ ਨਾਹੀਂ
ਮਰਨ ਜੀਊਣ ਦੀ ਆਸ਼ਕਾਂ ਲੋੜ ਨਾਹੀਂ ਸਾਨੂੰ ਮੌਤ ਦਾ ਰਾਗਸੁਣਾਨਾਹੀਂ
ਖੜੀ ਓਸਨੀ ਹਾਂ ਰਾਂਝਾ ਕਹਨੀਆਂ ਮਾਂ ਹਤਿਆਰੀਏ ਦਗ਼ਾ ਕਮਾ ਨਾਹੀ
ਮੁਹੰਮਦ ਸ਼ਾਹ ਏਹ ਗੱਲ ਨ ਨੇਕ ਮੈਨੂੰ ਦੋ ਧਾਕ ਦੇ ਨਾਲ ਰਲਾ ਨਾਹੀਂ

ਹੀਰ ਦੇ ਹੱਥ ਵਿਚ ਵਿਆਹ ਦਾ ਗਾਨਾ ਬੰਨ੍ਹਣਾ,

ਜੀਮ-ਜਦੋਂ ਗਿਆ ਗੰਢੀਂ ਪਾ ਅੱਜੂ ਪਿਛੋਂ ਹੀਰ ਨੂੰ ਮਾਈਆਂ ਪਾਇਓ ਨੇ

ਹੋ ਅਕੱਠਿਆਂ ਸਭ ਸਜਾਲੀਆਂ ਨੇ ਗਾਨਾ ਉਸਦੇ ਹੱਥ ਬੰਨ੍ਹਾਇਓ ਨੇ
ਸੱਦ ਮਰਾਸਨਾਂ ਛੈਲ ਜਵਾਨ ਕੁੜੀਆਂ ਖੁਸ਼ੀ ਹੋਇਕੇ ਢੋਲ ਧਰਾਇਓ ਨੇ
ਮੁਹੰਮਦ ਸ਼ਾਹ ਕਰਾਇਕੇ ਨੌਕਰੀ ਤਾਂ ਰਾਂਝੇ ਨਾਲ ਭੀ ਦਗ਼ਾ ਕਮਾਇਓ ਨੇ

ਹੀਰ ਦੇ ਵਿਆਹ ਦਾ ਹਾਲ ਸੁਣਕੇ ਰਾਂਝੇ ਦਾ ਮੱਠੀ ਦੇ ਘਰ ਔਣਾ

ਹੇ—ਹਾਲ ਸੁਣਕੇ ਰਾਂਝਾ ਮਾਈਆਂ ਦਾ ਤੁਰਤ ਨਾਈਆਂ ਦੇ ਘਰ ਆਂਵਦਾ ਏ
ਮਿਲਿਆ ਮੱਠ ਨਮਾਣੀ ਨੂੰ ਜਾ ਰਾਂਝਾ ਰੋਕੇ ਆਪਣਾ ਹਾਲ ਸੁਣਾਂਵਦਾ ਏ
ਹੀਰ ਮੇਲ ਮੈਨੂੰ ਜਿਉਂਕਰ ਜਾਣਦੀ ਹੈਂ ਉਸਨੂੰ ਸਵਾਲ ਖੁਦਾਇਦਾ ਪਾਂਵਦਾ ਏ
ਮੁਹੰਮਦ ਸ਼ਾਹ ਮੱਠੀ ਨੇ ਸੱਦ ਆਂਦੀ ਚਲ ਰਾਂਝਨ ਪਿਆ ਬੁਲਾਂਵਦਾ ਏ

ਹੀਰ ਨੇ ਰਾਂਝੇ ਦੇ ਕੋਲ ਔਣਾ ਤੇ ਮਿਲਕੇ ਛੇਤੀ ਚਲੀ ਜਾਣਾ

ਖ਼ੇ—ਖ਼ੌਫ ਨਾ ਹੀਰ ਨੇ ਮੂਲ ਕੀਤਾ ਮੱਠੀ ਨਾਲ ਰਾਂਝੇ ਪਾਸ ਆ ਗਈਆ
ਗਲ ਲਾਇਕੇ ਨਾਲ ਰੰਝੇਟੜੇ ਨੂੰ ਗੱਲਾਂ ਲਾਇਕੇ ਮਨ ਪਰਚਾ ਗਈਆ
ਕੁਠੀ ਇਸ਼ਕ ਦੀ ਨੂੰ ਨਹੀਂ ਮੌਤ ਮੋਹੇ ਮਰ੍ਹਮ ਜ਼ਖ਼ਮ ਤੇ ਆਨ ਲਗਾ ਗਈਆ
ਮੁਹੰਮਦਸ਼ਾਹ ਵਿਦਾ ਹੋਕੇ ਹੀਰ ਚੱਲੀ ਜਾਨ ਰਾਂਝਣੇ ਦੀ ਘਬਰਾ ਗਈਆ
ਦਾਲ—ਦੁਖ ਪ੍ਰੇਮ ਦੇ ਆਣ ਜਾਗੇ ਰਾਂਝਾ ਬੇਲਿਆਂ ਵਿਚ ਕੁਰਲਾਂਵਦਾ ਈ
ਇਸ਼ਕ ਹੀਰ ਦੇ ਮਾਰ ਜ਼ਹੀਰ ਕੀਤਾ ਉਸਨੂੰ ਸਬਰ ਕਰਾਰ ਨ ਆਂਵਦਾ ਈ
ਜਿਥੇ ਬੈਠਕੇ ਖਾਧੀਆਂ ਚੂਰੀਆਂ ਸਨ ਉਨ੍ਹਾਂ ਬੂਟਿਆਂ ਨੂੰ ਗਲ ਲਾਂਵਦਾ ਈ
ਮੁਹੰਮਦਸ਼ਾਹ ਨਾ ਵਤਨ ਨਾ ਭੈਣ ਭਾਈ ਚੁਪ ਰੋਂਦਿਆਂ ਕੌਣ ਕਰਾਂਵਦਾ ਈ

ਖੇੜਿਆਂ ਤੋਂ ਬਰਾਤ ਚਲਣੀ ਸੈਦੇ ਦੀ

ਜ਼ਾਲ--ਜ਼ਿਕਰ ਸੁਣੀ ਹੁਣ ਖੇੜਿਆਂ ਦਾ ਅਜਬ ਆਣਕੇ ਕਾਜ ਰਚਾਇਓ ਨੇ
ਚੰਮੇ ਚਿੱਟੇ ਤੇ ਦਰਕ ਦਰਾਜ ਪੱਟੀ ਖੋਲ ਦੋਸਤੀ ਦੇ ਸਦਵਾਇਓ ਨੇ
ਚੱਧੜ ਸਾਹੀ ਤੇ ਕੌਂਦਲ ਟਵਾਨਿਆਂ ਨੂੰ ਸਦਵਾਇਕੇ ਮੇਲ ਬਹਾਇਓ ਨੇ
ਮੁਹੰਮਦ ਸ਼ਾਹ ਵਿਛਾਇਕੇ ਫਰਸ਼ ਖਾਸੇ ਰੰਗਾ ਰੰਗ ਪੁਲਾ ਖਿਲਾਇਓ ਨੇ
ਰੇ—ਰੋਜ਼ ਸੋਮਵਾਰ ਬਰਾਤ ਚੜੀ ਖੇੜੇ ਸੈਦੇ ਨੂੰ ਲਾੜਾ ਬਣਾ ਟੁਰੇ
ਚੰਨ ਬਦਲੀ ਥੀਂ ਜਿਓਂਕਰ ਬਾਹਰ ਆਯਾ ਹੁਸਨ ਦੇਖ ਸਭੇ ਸ਼ਰਮਾ ਟੁਰੇ
ਸੋਲਾਂ ਸੈ ਸਵਾਰ ਸਵਾਰ ਹੋਏ ਧਰਤ ਘੋੜਿਆਂ ਨਾਲ ਹਲਾ ਟੁਰੇ
ਮੁਹੰਮਦਸ਼ਾਹ ਹੰਕਾਰ ਦਿਆਂ ਕਾਗਿਆਂ ਨੂੰ ਕੀਮਖਾਬ ਜ਼ਰਬਖਤ ਸਭ ਲਾ ਟੁਰੇ

ਜ਼ੇ–ਜ਼ਬਾਨ ਤੋਂ ਅੱਜੂ ਨੇ ਹੁਕਮ ਦਿਤਾ ਜਾਕੇ ਝੰਗ ਮਘਿਆਨਿਆਂ ਕੋਲ ਮੀਆਂ
ਤੁਮਨ ਆਨ ਸਜਾਲਾਂ ਨੇ ਖੜਾ ਕੀਤਾ ਰਹੇ ਚੁਮੀਆਂ ਜੁਮੀਆਂ ਢੋਲ ਮੀਆਂ
ਚੋਧੜ ਸ਼ਾਹੀ ਤੇ ਦਰਕੇ ਦਰਗਇਚ ਭਟੇ ਖੋਲ ਆਂਵਦੇ ਨੀ ਤੇਰੇ ਪੋਲ ਮੀਆਂ
ਮੁਹੰਮਦ ਸ਼ਾਹ ਟਵਾਨਿਆਂ ਮਾਰ ਟੁਮਨ ਵੜੇ ਝੰਗ ਅੰਦਰ ਜਟ ਬੋਲ ਮੀਆਂ

ਬਰਾਤ ਦਾ ਸਜਾਲਾਂ ਵਿਚ ਪਹੁੰਚਣਾ ਸਜਾਲਿਆਂ ਨੇ ਉਨ੍ਹਾਂ ਦੀ ਖਾਤਰ ਕਰਨੀ

ਸੀਨ–ਸਭ ਸਜਾਲਿਆਂ ਡਾਲਿਆਂ ਨੇ ਕਰ ਸਾਲੀਆਂ ਹਾਰਸ਼ਿੰਗਾਰ ਆਈਆਂ
ਜ਼ਰੀਦਾਰ ਪੋਸ਼ਾਕੀਆਂ ਪਹਿਣਕੇਜੀ ਹੁਸਨਬਿਜਲੀਵਾਂਗਚਮਕਾਰ ਆਈਆਂ
ਸੈਦੇ ਖੇੜੇ ਨੂੰ ਆਣਕੇ ਘੇਰਿਓ ਨੇ ਪਕੜ ਨੈਣਾਂ ਦੀ ਹੱਥ ਕਟਾਰ ਆਈਆ
ਮੁਹੰਮਦ ਸ਼ਾਹ ਰੁਪਯੇ ਪੰਜ ਲੈ ਕੇ ਜੰਞ ਦਾਰਿਆਂ ਵਿਚ ਉਤਾਰ ਆਈਆਂ
ਸ਼ੀਨ–ਸ਼ਾਨ ਸਜਾਲਾਂ ਦਾ ਵੇਖ ਯਾਰੋ ਜ਼ਰੀ ਬਾਫ਼ਤਾ ਫ਼ਰਸ਼ ਵਿਛਾਇਓ ਨੇ
ਜਾਂਞੀ ਆਨ ਬਿਠਾਇਕੇ ਫ਼ਰਸ਼ ਉਤੇ ਖਾਣੇ ਰੰਗਾ ਰੰਗ ਉਨ੍ਹਾਂ ਖਵਾਇਓ ਨੇ
ਸੈਦਾ ਜੀ ਸਜਾਲੀ ਨੇ ਟੋਰ ਆਂਦਾ ਆਕੇ ਮਹਲ ਦੇ ਵਿਚ ਬਿਠਾਇਓ ਨੇ
ਮੁਹੰਮਦਸ਼ਾਹਹੁਣਪੜਨ ਨਕਾਹ ਲਗੇ ਸ਼ਮਸੁਲ ਦੀਨ ਕਾਜ਼ੀ ਸਦਵਾਇਓਨੇ

ਹੀਰ ਦਾ ਸੈਦੇ ਨਾਲ ਨਕਾਹ ਪੜ੍ਹਿਆ ਜਾਣਾ ਤੇ ਹੀਰ ਦਾ ਵਿਦਾ ਹੋਣਾ

ਸਵਾਦ-ਸਿਫਤ ਖੁਦਾਇ ਦੀ ਪੜ੍ਹ ਕਾਜ਼ੀ ਨਿਯਤ ਖ਼ੈਰ ਨੂੰ ਹੱਥ ਉਠਾ ਬੈਠੇ
ਈਜਾਬ ਕਬੂਲ ਕਰਾਇਕੇ ਜੀ ਖੁਤਵਾ ਉਚਿਆਂ ਹੋ ਸੁਣਾ ਬੈਠੇ
ਅੱਵਲ ਸਿਫਤ ਈਮਾਨ ਦੇ ਛੇ ਕਲਮੇ ਸੈਦੇ ਖੇੜੇ ਨੂੰ ਤੁਰਤ ਪੜ੍ਹਾ ਬੈਠੇ
ਮੁਹੰਮਦਸ਼ਾਹ ਡੋਲੀ ਪਾਕੇ ਹੀਰ ਤਾਈਂ ਖੇੜੇ ਵਿਦਿਆ ਤੁਰਤ ਕਰਾ ਬੈਠੇ
ਜ਼ਵਾਦ--ਜ਼ਰਬ ਕੱਢ ਸ਼ਾਹ ਵਾਲੀ ਜੀ ਡੋਲੜੀ ਤੋਂ ਪਿਆ ਵਾਰਦਾ ਏ
ਕੰਜਰ ਡੂਮ ਭਗਤਾਂ ਮਰ ਸੀਆਂ ਨੂੰ ਛੁਟੀ ਦੌਲਤਾਂ ਦੀ ਖੁਲ ਮਾਰਦਾ ਏ
ਗ਼ਨੀ ਹੋਏ ਗਦਾ ਮਸਕੀਨ ਜੇਹੜੇ ਕੁਲਾਂ ਆਜਜ਼ਾਂ ਦੀਆਂ ਪਜਾ ਤਾਰਦਾ ਏ
ਮੁਹੰਮਦਸ਼ਾਹ ਡੋਲੀ ਰੰਗਪੁਰ ਜਾ ਵੜੀ ਸਾਅਤ ਨੇਕ ਤੇ ਦਿਨ ਬੁਧਵਾਰਦਾਏ

ਹੀਰ ਨੇ ਰੰਗਪੁਰ ਪਹੁੰਚਣਾ

ਤੋਏਂ-ਤਲਬ ਦੇ ਨਾਲ ਜਾਂ ਸੱਸ ਮਿਲੀ ਪਾਣੀ ਡੋਲੜੀ ਤੋਂ ਪੀਂਦੀ ਵਾਰ ਦੇਖੋ
ਸਹਿਤੀ ਆਣ ਰੁਪਈਅੜੇ ਪੰਜ ਦੇਕੇ ਕਹਿੰਦੀ ਭਾਬੀਏ ਘੁੰਡ ਉਤਾਰ ਦੇਖੋ

ਪਲੰਘ ਮਹਿਲ ਦੇ ਵਿਚ ਵਿਛਾਇਓ ਨੇ ਸੈਦਾ ਆਖਦਾ ਚਲ ਬਹਾਰ ਦੇਖੋ
ਮੁਹੰਮਦਸ਼ਾਹ ਸਲਾਮਤੀ ਹੀਰ ਰਖੇ ਸੈਦਾ ਕੀਤਾ ਨ ਮਰਦ ਗਫਾਰ ਦੇਖੋ

ਰਾਂਝੇ ਨੇ ਗੁਰੂ ਗੋਰਖ ਨਾਥ ਕੇ ਪਾਸ ਜਾਣਾ ਔਰ ਹੀਰ ਕੋ ਮਿਲਣੇ ਕੇ ਲੀਏ
ਅਰਜ਼ ਕਰਨਾ ਗੁਰੂ ਨੇ ਜੋਗ ਦੇਣਾ

ਜ਼ੋਏ—ਜ਼ਾਹਰ ਹਾਲ ਕਰ ਰਾਂਝਣੇ ਦਾ ਜੇਹੜੀ ਨਾਲ ਇਸਦੇ ਪਿਛੋਂ ਕਾਰ ਹੋਈ
ਗਿਆ ਝੰਗ ਸਜਾਲਾਂ ਤੋਂ ਰਵਾਂ ਹੋਕੇ ਜਦੋਂ ਡੋਲੜੀ ਹੀਰ ਸਵਾਰ ਹੋਈ
ਮਿਲਿਆਜਾਸਿਆਨਿਆਂਚੇਲਿਆਂਨੂੰਕਹਿੰਦਾਉਮਰ ਸਾਰੀ ਮੇਰੀਖਵਾਰ ਹੋਈ
ਮੁਹੰਮਦਸ਼ਾਹ ਦਸੋ ਗੁਰੂ ਨੇਕ ਮੈਨੂੰ ਜਿਸਦੇ ਨਾਲ ਮਿਲਿਆਂ ਬੇੜਾ ਪਾਰ ਹੋਈ
ਐਨ—ਅਰਜ਼ ਸੁਣਕੇ ਸਾਧੂ ਰਾਂਝਣੇ ਦੀ ਟਿਲੇ ਗੁਰੂ ਦੇ ਪਾਸ ਲੈ ਜਾਂਵਦਾ ਏ
ਨਮਸਕਾਰ ਕਰਕੇ ਗੋਰਖਨਾਥ ਅਗੇ ਚਰਣ ਪਕੜਕੇ ਅਰਜ਼ ਸੁਨਾਂਵਦਾ ਏ
ਗੁਰੂ ਸੁਣਕੇ ਸਭ ਹਕੀਕਤ ਉਸ ਦੀ ਮੰਤ੍ਰ ਜੋਗ ਦਾ ਹੱਥ ਫੜਾਂਵਦਾ ਏ
ਮੁਹੰਮਦਸ਼ਾਹ ਰੰਝੇਟੇ ਦੇ ਕੰਨ ਪਾੜੇ ਕਢ ਦਰਸ਼ਨੀ ਮੁੰਦਰਾਂ ਪਾਂਵਦਾ ਏ

ਰਾਂਝੇ ਨੇ ਜੋਗੀ ਬਣਕੇ ਰੰਗਪੁਰ ਖੇੜੇ ਜਾਣਾ ਔਰ ਅਲਖ ਜਗਾਣਾ

ਗ਼ੈਨ—ਗ਼ੈਰਤਾਂ ਸਾਰੀਆਂ ਸੁਟਕੇ ਜੀ ਗੇਰੀਦਾਰ ਪੋਸ਼ਾਕੀਆਂ ਲਾ ਟੁਰਯਾ
ਗਲ ਸੇਲੀਆਂ ਨਾਥ ਦੀਆਂ ਪਾਇਕੇ ਜੀ ਉਤੇ ਥਾਪੜੀ ਪੁਸ਼ਤਲ ਗਾ ਟੁਰਯਾ
ਦੇਖੋ ਤਖ਼ਤ ਹਜ਼ਾਰੇ ਦਾ ਚੌਧਰੀ ਜੇ ਖਾਤਰ ਯਾਰ ਦੀ ਭੇਖ ਬਣਾ ਟੁਰਯਾ
ਮੁਹੰਮਦਸ਼ਾਹ ਵੜਿਆ ਰੰਗ ਪੁਰ ਜਾ ਜੋਗੀ ਬੂਹੇ ਬੂਹੇ ਅਲਖ ਜਗਾ ਟੁਰਯਾ

ਰਾਂਝੇ ਜੋਗੀ ਨੇ ਅੱਜੂ ਦੇ ਬੂਹੇ ਅਲਖ ਜਗਾਨੀ ਔਰ ਸਹਿਤੀ ਨੇ ਪਛਾਨ ਲੈਣਾ

ਫੇ—ਫਜਰ ਹੋਈ ਜੋਗੀ ਉਠਕੇ ਜੀ ਘਰ ਅੱਜੂ ਦਾ ਪੁਛਕੇ ਜਾਂਵਦਾ ਏ
ਅੱਵਲ ਆਖਦਾ ਜਾਇਕੇ ਸੁਖ ਹੀਰੇ ਪਿਛੋਂ ਫੇਰ ਓਹ ਅਲਖ ਜਗਾਂਵਦਾ ਏ
ਸਹਿਤੀ ਭਿਛਿਆ ਲੈਕੇ ਆਨ ਖਲੀ ਉਸਨੂੰ ਸਹਿਜ ਦੇ ਨਾਲ ਬੁਲਾਂਵਦਾ ਏ
ਮੁਹੰਮਦਸ਼ਾਹ ਬੀਮਾਰ ਹੈ ਕੌਣ ਨਢੀ ਜੋਗੀ ਸਭ ਦਵਾਈਆਂ ਜਾਣਦਾ ਏ
ਕਾਫ—ਕੌਲ ਤੇਰਾ ਅਸੀਂ ਦੇਖ ਲਿਆ ਸਹਿਤੀ ਆਖਦੀ ਭੇਸ ਵਟਾ ਆਯੋਂ
ਵੇਹੜੇ ਵੜਦਿਆਂ ਆਖਿਆ ਸੁਖ ਹੀਰੇ ਪਿਛੋਂ ਫੇਰ ਅਲਖ ਜਗਾ ਆਯੋਂ
ਕਿਸੇ ਨਢੀ ਕਾਰਣ ਜੋਗੀਆ ਵੇ ਕੰਨ ਪਾੜਕੇ ਮੁੰਦਰਾਂ ਪਾ ਆਯੋਂ
ਮੁਹੰਮਦਸ਼ਾਹ ਸਜਾਲਾਂ ਦੀਆਂ ਚਾਰ ਮਹੀਆਂ ਕਈ ਮੁਦਤਾਂਚਾਕਸਦਾ ਆਯੋਂ

# ਸਵਾਲੋ ਜਵਾਬ ਰਾਂਝਾ ਵਾ ਸਹਿਤੀ

ਰਾਂਝਾ

ਕਾਫ–ਕਰਮ ਹਾਰੇ ਤੇਰੇ ਜੱਟੀਏ ਨੀ ਮੱਥਾ ਨਾਲ ਫਕੀਰ ਦੇ ਲਾਯਾ ਈ
ਕੀ ਛੇੜ ਕੇ ਪਾਯਾ ਜੋਗੀਆਂ ਨੂੰ ਤੈਨੂੰ ਸ਼ਾਮਤੇ ਕਿਸ ਨੇ ਚਾਯਾ ਈ
ਗੁਰੂ ਨਾਥ ਦੇ ਬਾਲਕੇ ਅਸੀਂ ਹਾਂ ਨੀ ਤੁਧ ਝੰਗ ਦਾ ਚਾਕ ਬਨਾਯਾ ਈ
ਮੁਹੰਮਦ ਸ਼ਾਹ ਟਲ ਜਾ ਤੂੰ ਜੱਟੀਏ ਨੀ ਚੰਚਲਹਾਰੀਏ ਸ਼ੋਰ ਮਚਾਯਾ ਈ

ਸਹਿਤੀ

ਲਾਮ–ਲਾਹ ਲਬਾਸ ਤੂੰ ਫਕਰ ਵਾਲਾ ਦੂਲੋਂ ਜੋਗੀਆ ਸ਼ੇਖ ਕਹਾਵਨਾ ਏਂ
ਕਾਮ ਕ੍ਰੋਧ ਤੇ ਲੋਭ ਹੰਕਾਰ ਫੜਯਾ ਗੋਰਖਨਾਥ ਨੂੰ ਬੱਜ ਕਿਉਂ ਲਾਵਨਾ ਏਂ
ਵੇਖ ਤ੍ਰਿਞਣਾਂ ਨੂੰ ਮਾਰੇਂ ਵੰਜਲੀ ਤੂੰ ਨੈਣ ਜੱਟੀਆਂ ਦੇ ਨਾਲ ਲਗਾਵਨਾ ਏਂ
ਮੁਹੰਮਦਸ਼ਾਹ ਅਮਲ ਸਾਰੇ ਯਾਦ ਤੈਨੂੰ ਅਜੇ ਮੂਰਖਾ ਨਾ ਸ਼ਰਮਾਵਨਾ ਏਂ

ਜਵਾਬ ਰਾਂਝਾ

ਮੀਮ–ਮੇਹਰ ਫਕੀਰਾਂ ਤੋਂ ਮੰਗ ਮੋਈਏ ਸੰਤਾਂ ਨਾਲ ਮਿਲਜਾਂ ਬੇੜੇ ਪਾਰ ਹੁੰਦੇ
ਜੇਹੜੇ ਨਾਲ ਫਕੀਰਾਂ ਦੇ ਛੇੜ ਕਰਦੇ ਵਿਚ ਦੋਹੀਂ ਜਹਾਨੀ ਓਹ ਖ਼੍ਵਾਰ ਹੁੰਦੇ
ਜੋਗੀ ਜਿਸਤੇ ਮੇਹਰ ਦੀ ਨਜ਼ਰ ਕਰਦੇ ਪਲਕਵਿਚਮਿਲਦੇਵਿਛੜੇ ਯਾਰ ਹੁੰਦੇ
ਮੁਹੰਮਦਸ਼ਾਹ ਮੁਰਾਦ ਮੈਂ ਮੇਲ ਦੇਸਾਂ ਸਹਿਤੀ ਨਾਲ ਏਹ ਕੌਲ ਕਰਾਰ ਹੁੰਦੇ

ਸਹਿਤੀ

ਨੂਨ-ਨਜ਼ਰਕਰਮੇਹਰਦੀਜੋਗੀਆਵੇਸਹਿਤੀਕਦਮਫੜਆਖਦੀਘੋਲੀਆਂਮੈਂ
ਨਾਮ ਰੱਬ ਦੇ ਤਕਸੀਰ ਮੁਆਫ ਕਰਨੀ ਤੇਰੇ ਨਾਲ ਅਵੱਲੜੀ ਬੋਲੀਆਂ ਮੈਂ
ਦੱਸੀ ਦਿਲ ਦੀ ਖੋਲ੍ਹ ਮੁਰਾਦ ਤੁਸਾਂ ਗ਼ਮ ਨਾਲ ਮੁਰਾਦ ਦੇ ਬੋਲੀਆਂ ਮੈਂ
ਮੁਹੰਮਦਸ਼ਾਹ ਬਲੋਚ ਚਾ ਮੇਲ ਮੈਨੂੰ ਜਿਚਰ ਜੀਵਸਾਂ ਨਾਥ ਜੀ ਗੋਲੀਆਂ ਮੈਂ

ਜਵਾਬ ਰਾਂਝਾ

ਨੂਨ–ਨਾਲ ਬਲੋਚ ਦੇ ਮੇਲ ਦੇਸਾਂ ਜੇਕਰ ਮੰਨ ਲਏਂ ਇਕ ਸਵਾਲ ਮੇਰਾ
ਸਦਕੇ ਉਸ ਮੁਰਾਦ ਬਲੋਚ ਦੇ ਤੂੰ ਟਾਲ ਦੇਹ ਤੂੰ ਏਹ ਜ਼ਵਾਲ ਮੇਰਾ
ਪਈ ਰੰਗਪੁਰ ਚੜ੍ਹਕੇ ਧਾੜ ਮੈਨੂੰ ਆਂਦਾ ਲੁਟਕੇ ਜ਼ਾਲਮਾਂ ਮਾਲ ਮੇਰਾ
ਮੁਹੰਮਦਸ਼ਾਹ ਜਗਾ ਜਾ ਹੀਰ ਤਾਈਂ ਆਕੇ ਦੇਖ ਲਵੇ ਅੱਖੀਂ ਹਾਲ ਮੇਰਾ

ਸਹਿਤੀ ਨੇ ਹੀਰ ਨੂੰ ਰਾਂਝੇ ਦੇ ਔਣ ਦਾ ਪਤਾ ਦੱਸਣਾ

ਨੂਨ–ਨਜ਼ਰ ਕਰ ਉਠਕੇ ਭਾਬੀਏ ਨੀ ਸਹਿਤੀ ਹੀਰ ਨੂੰ ਚਾ ਜਗਾਯਾ ਈ
ਦੇਖ ਤਖ਼ਤ ਹਜ਼ਾਰੇ ਦਾ ਚੋਧਰੀ ਜੋ ਤੇਰੀ ਖਾਤਰੇ ਜੋਗ ਕਮਾਯਾ ਈ
ਹੀਰ ਮਾਰ ਸੀਨੇ ਉਤੇ ਹੱਥ ਉਠੀ ਕਹਿੰਦੀ ਏਹ ਕੀ ਕਹਿਰ ਕਮਾਯਾ ਈ
ਮੁਹੰਮਦ ਸ਼ਾਹ ਮਿਲੇ ਰਾਂਝਾ ਹੀਰ ਦੋਵੇਂ ਰੋ ਰੋ ਕੇ ਹਾਲ ਵੰਜਾਯਾ ਈ

ਸਹਿਤੀ ਨੇ ਰਾਂਝੇ ਨੂੰ ਹੀਰ ਦੇ ਮਿਲਣ ਦੀ ਤਦਬੀਰ ਦੱਸਣੀ

ਨੂਨ–ਨੈਣ ਡੁਲਾ ਨਾ ਭਾਬੀਏ ਨੀ ਸਹਿਤੀ ਆਖਦੀ ਫੰਦ ਲਗਾਵਸਾਂ ਮੈਂ
ਜੋਗੀ ਜਾਕੇ ਪਿੰਡ ਤੋਂ ਬਾਹਰ ਹੋਵੇ ਤੈਨੂੰ ਮਕਰ ਦਾ ਸੱਪ ਲੜਾਵਸਾਂ ਮੈਂ
ਉੱਚਾ ਸ਼ੋਰ ਕਬੀਲਿਆਂ ਵਿਚ ਕਰਕੇ ਜੋਗੀ ਮਾਂਦਰੀ ਆਪ ਬੁਲਾਵਸਾਂ ਮੈਂ
ਮੁਹੰਮਦਸ਼ਾਹ ਚਾਰੇ ਯਾਰ ਮੇਲਕੇ ਜੀ ਫ਼ਜ਼ਲ ਰੱਬ ਦੇ ਨਾਲ ਖਿਸਕਾਵਸਾਂ ਮੈਂ

ਜੋਗੀ ਨੇ ਪਿੰਡ ਦੇ ਬਾਹਰ ਚਲੇ ਜਾਣਾ ਹੀਰ ਦੇ ਸੱਪ ਲੜਨਾ
ਕਬੀਲਿਆਂ ਵਿਚ ਸ਼ੋਰ ਮਚਣਾ ਸੈਦੇ ਦਾ ਹੀਰ ਨੂੰ
ਇਲਾਜ ਵਾਸਤੇ ਜੋਗੀ ਦੇ ਪਾਸ ਲੈ ਜਾਣਾ

ਨੂਨ–ਨਾਲ ਜੋਗੀ ਇਕਰਾਰ ਕਰਕੇ ਪਿੰਡੋਂ ਬਾਹਰ ਜਾ ਓਹਨੂੰ ਬਿਠਾਯਾ ਸੂ
ਮੁੜ ਹੀਰ ਨੂੰ ਪਾਏ ਪਲੰਘ ਉਤੇ ਸੈਦਾ ਦਾਰਿਆਂ ਚੋਂ ਚਾ ਬੁਲਾਯਾ ਸੂ
ਗਿਆ ਵਹੁਟੜੀ ਨੂੰ ਲੜ ਨਾਗ ਕਾਲਾ ਸ਼ੋਰ ਵਿਚ ਕਬੀਲਿਆਂ ਪਾਯੋ ਸੂ
ਮੁਹੰਮਦ ਸ਼ਾਹ ਪੁਛੇ ਕਿਕਰ ਸੱਪ ਲੜਿਆ ਕੂੜ ਖੂਬ ਬਨਾ ਸੁਨਾਯੋ ਸੂ

ਨੂਨ–ਨਾਲ ਮੇਰੇ ਝੰਟੀ ਕਰਨ ਗਈ ਅਚਨ ਚੇਤ ਲੜਿਆ ਕਾਲਾ ਨਾਗ ਬੀਰਾ
ਗਰਦਸ਼ ਖਾਇਕੇ ਜ਼ਿਮੀਂ ਤੇ ਡਿੱਗ ਪਈ ਅਕਲ ਹੋਸ਼ ਗਏ ਦੋਵੇਂ ਭਾਗ ਬੀਰਾ
ਅਜੇ ਰੰਗ ਸੀ ਫੁਲ ਗੁਲਾਬ ਦਾ ਜੀ ਦੱਸ ਮੈਂਡਾ ਕਾਬਾ ਕਾਗ ਬੀਰਾ
ਮੁਹੰਮਦਸ਼ਾਹ ਹਸਦਮਾਂਦ੍ਰੀ ਲਿਆ ਜੋਗੀ ਲਿਆ ਸੀ ਆਨ ਤ੍ਰਿਆ ਕਦੀ ਲਾਗ ਬੀਰਾ

ਨੂਨ–ਨਜ਼ਰ ਲੈਕੇ ਸੈਦਾ ਉਠ ਟੁਰਿਆ ਅੱਗੇ ਜੋਗੀ ਦੇ ਰੱਖ ਸਲਾਮ ਕਰਦਾ
ਸਾਧ ਸੰਤ ਮਹੰਤ ਨ ਤੁਧ ਜੇਹਿਆ ਸਿਫਤ ਜੱਗ ਤੇਰੀ ਖਾਸੋ ਆਮ ਕਰਦਾ
ਸੱਪ ਡੰਗ ਗਿਆ ਮੇਰੀ ਔਰਤੇ ਨੂੰ ਪਾਸ ਬੈਠਕੇ ਜ਼ਿਕਰ ਤਮਾਮ ਕਰਦਾ
ਮੁਹੰਮਦਸ਼ਾਹ ਖਾਨੇ ਮੇਰੇ ਕਦਮ ਪਾਓ ਪੈਰ ਪਕੜਕੇ ਨਰਮ ਕਲਾਮ ਕਰਦਾ

ਨੂਨ-ਨਾਲ ਤੇਰੇ ਪਿੰਡ ਜਾਵਨਾ ਨਹੀਂ ਝੂਠ ਕੇਹਣ ਫਕੀਰ ਦਾ ਧ੍ਰਮ ਨਾਹੀਂ
ਰੱਬ ਕੀਤਾ ਮਲਾਮਤੋਂ ਦੂਰ ਸਾਨੂੰ ਕਾਮ ਕ੍ਰੋਧ ਤੇ ਲੋਭ ਦਾ ਜਰਮ ਨਾਹੀਂ
ਜਾਕੇ ਵਹੁਟੜੀ ਨੂੰ ਲਿਆ ਪਾਸ ਮੇਰੇ ਕੋਲ ਜਾਣ ਫਕੀਰਾਂ ਦੇ ਸ਼ਰਮ ਨਾਹੀਂ
ਮੁਹੰਮਦ ਸ਼ਾਹ ਉਠਜਾ ਸ਼ਤਾਬ ਮੈਥੋਂ ਯਾਰ ਬਿਨ ਅਸਾਡੜਾ ਕਰਮ ਨਾਹੀਂ

ਨੂਨ-ਨਾਲ ਜੋਗੀ ਇਕਰਾਰ ਕਰਕੇ ਸਹਿਤੀ ਹੀਰ ਨੂੰ ਜਾ ਤਯਾਰ ਕਰਦਾ
ਦਸਾਂ ਦਿਨਾਂ ਦਾ ਖ੍ਰਚ ਪਵਾ ਪੱਲੇ ਚਾਹੜ ਡੋਲੜੀ ਵਿਚ ਅਸਵਾਰ ਕਰਦਾ
ਵਿਛੜੇ ਯਾਰ ਯਾਰਾਂ ਸੰਗ ਮਿਲਣਲੱਗੇ ਰੱਬ ਹੀਰ ਦਾ ਦੂਰਆਜ਼ਾਰ ਕਰਦਾ
ਮੁਹੰਮਦਸ਼ਾਹ ਦੇਖੋ ਅਕਲ ਜੱਟ ਦੀ ਜੀ ਖਾਨਾ ਅਪਨਾਆਪ ਖ੍ਵਾਰ ਕਰਦਾ

ਨੂਨ-ਨਾਲ ਲੈਕੇ ਵਹੁਟੀ ਹੀਰ ਨੂੰ ਜੀ ਬੁਧ ਅਪਣੀ ਹਾਰਕੇ ਜੱਟ ਟੁਰਯਾ
ਹੱਥੀਂ ਅਪਣੀ ਜੋਗੀ ਨੂੰ ਚਾ ਦੇਂਦਾ ਕਰ ਅਪਣਾ ਚੋੜ ਚੋਪੱਟ ਟੁਰਯਾ
ਕਹਿੰਦਾ ਨਾਥਜੀ ਲੱਜਹੁਣਅਪਣੀਜੀ ਸੁਖਨਆਖਕੇਖਾਨਾਮੁੜਹੱਟ ਟੁਰਯਾ
ਮੁਹੰਮਦਸ਼ਾਹ ਦੇਖੋ ਮੱਤ ਜੱਟ ਦੀ ਜੀ ਇਜ਼ਤਅਪਣੀਲਾਹਕੇ ਸੁਟ ਟੁਰਯਾ

ਨੂਨ-ਨਾਲ ਤੇਰੇ ਜੇਹੜਾ ਕੌਲ ਕੀਤਾ ਅਸਾਂ ਛਡਿਆ ਤੋੜ ਨਿਬਾਹ ਜੋਗੀ
ਹੁਣ ਅਪਣੇ ਕੌਲ ਤੇ ਦੇਹ ਪਹਿਰਾ ਮੈਨੂੰ ਆਣ ਮੁਰਾਦ ਮਿਲਾ ਜੋਗੀ
ਜਦੋਂ ਸਹਿਤੀ ਦਾ ਏਹ ਸਵਾਲ ਸੁਣਿਆ ਲਈ ਕਲਮ ਦ੍ਵਾਤ ਉਠਾ ਜੋਗੀ
ਮੁਹੰਮਦਸ਼ਾਹ ਜਾਂ ਇਕ ਤਵੀਜ਼ ਲਿਖਯਾ ਲਿਆ ਤੁਰਤ ਮੁਰਾਦ ਬੁਲਾ ਜੋਗੀ

ਰਾਂਝੇ ਨੇ ਸਹਿਤੀ ਤੇ ਖੁਸ਼ ਹੋ ਕੇ ਉਸ ਨੂੰ ਮੁਰਾਦ ਨਾਲ ਮਿਲਾਵਣਾ
ਮੁਰਾਦ ਤੇ ਸਹਿਤੀ

ਨੂਨ-ਨਜ਼ਰ ਆਯਾ ਜਦ ਮੁਰਾਦ ਉਸਨੂੰਸਹਿਤੀਉਠਉਸਦੇ ਗਲ.ਗੀਰ ਹੋਈ
ਚਿੱਤ ਚਾ ਬੈਠੋਂ ਦਿਲੋਂ ਭੁਲਾ ਬੈਠੋਂ ਕਹਿੰਦੀ ਕੀ ਸਾਥੋਂ ਤਕਸੀਰ ਹੋਈ
ਕਹਿੰਦੀ ਇਸ਼ਕ ਤੂੰ ਦੇਖਕੇ ਰਾਂਝਣੇ ਦਾ ਮਿਲਿਆ ਹੀਰ ਨੂੰ ਆਣ ਫਕੀਰ ਹੋਈ
ਮੁਹੰਮਦਸ਼ਾਹ ਨ ਨਾਲ ਬੇਗਰਜ਼ ਮਿਲੀਏ ਤੋੜੇ ਕਸਫ ਕਰਾਮਤੋਂ ਪੀਰ ਹੋਈ

ਜਵਾਬ ਮੁਰਾਦ

ਨੂਨ-ਨਾਲ ਕਿਸਦੇ ਵਫਾਦਾਰ ਹੋਈਆਂ ਕਦੋਂ ਔਰਤਾਂ ਨੇਕ ਐਸਾਫ ਕੀਤੇ
ਪੂਰਨ ਔਰਤਾਂ ਸੁਟਿਆ ਵਿਚ ਖੂਹੇ ਕੂੜੇ ਮਾਰ ਪਹਾੜ ਕੋਹਕਾਫ ਕੀਤੇ

ਸਨਆਨ ਤੋਂ ਖੂਕ ਚਰਾਇਓ ਨੇ ਕਿਸੇ ਮਾਰ ਕੇ ਕੇਸ ਦੇ ਸਾਫ ਕੀਤੇ
ਮੁਹੰਮਦ ਸ਼ਾਹ ਜੋ ਮੂਦ ਖੁਦਾਇਦੇ ਨੀ ਕੌਲ ਤਿਨ੍ਹਾਂ ਦੇ ਇਨ੍ਹਾਂ ਖਿਲਾਫ ਕੀਤੇ

ਸਹਿਤੀ ਨੂੰ ਮੁਰਾਦ ਨੇ ਡਾਚੀ ਪਰ ਚੜ੍ਹਾ ਕੇ ਲੈ ਜਾਣਾ ਔਰ
ਰਾਂਝੇ ਨੇ ਹੀਰ ਨੂੰ ਲੈ ਜਾਣਾ

ਵਾ-ਵਿਦਾ ਹੋਕੇ ਰਾਂਝੇ ਹੀਰ ਕੋਲੋਂ ਉੱਪਰ ਡਾਚੀ ਮੁਰਾਦ ਸਵਾਰ ਹੋਯਾ
ਪਿਛੇ ਸਹਿਤੀ ਨੂੰ ਚਾੜ੍ਹਕੇ ਪਾ ਪੱਲਾ ਕਮਰ ਬੰਨ੍ਹ ਤੁਰਯਾ ਖਬਰਦਾਰ ਹੋਯਾ
ਰਾਂਝੇ ਅਪਣਾ ਭੇਸ ਵਟਾ ਲਿਆ ਟੁਰਯਾ ਹੀਰ ਨੂੰ ਲੈ ਹੁਸ਼ਿਆਰ ਹੋਯਾ
ਦਾਰੇ ਦੀਨ ਪਨਾਹ ਦੇ ਜਾ ਵੜਿਆ ਮੁਹੰਮਦਸ਼ਾਹ ਜਾਂ ਰਾਂਝਾ ਲਚਾਰ ਹੋਯਾ

ਅੱਜੂ ਨੇ ਅਜਮੇਰ ਨੂੰ ਸਹਿਤੀ ਹੀਰ ਦੀ ਖਬਰ ਨੂੰ ਭੇਜਣਾ
ਉਸ ਨੇ ਆਕੇ ਖਬਰ ਦੇਣੀ

ਹੇ–ਹੁਕਮ ਦਿੱਤਾ ਅਜਮੇਰ ਨੂੰ ਜੀ ਅੱਜੂ ਅਪਣੇ ਪਾਸ ਸਦਾ ਕੇ ਜੀ
ਸਹਿਤੀ ਹੀਰ ਦੀ ਖਬਰ ਲਿਅ ਖਾਂ ਤੂੰ ਜਾ ਮਰਾਸੀਆ ਕਦਮ ਉਠਾ ਕੇ ਜੀ
ਜਗ੍ਹਾ ਖਾਲੜੀ ਦੇਖਕੇ ਪੁਤ ਆਯਾ ਕਹਿੰਦਾ ਗਯਾ ਜੋਗੀ ਲੜ ਲਾ ਕੇ ਜੀ
ਮੁਹੰਮਦ ਸ਼ਾਹ ਬਪਾਰੀ ਕਰ ਕੂਚ ਗਏ ਤੁਸਾਂ ਮਾਲ ਦਿੱਤਾ ਹੱਥੀਂ ਜਾ ਕੇ ਜੀ

ਜੋਗੀ ਨੇ ਹੀਰ ਸਹਿਤੀ ਨੂੰ ਲੇ ਜਾਣੇ ਦੀ ਖਬਰ ਸੁਣਕੇ ਖੇੜਿਆਂ ਨੇ ਗੁਸਾ ਖਾਣਾ
ਔਰ ਉਨਕੋ ਢੂੰਡਣੇ ਜਾਣਾ ਤੇ ਹੀਰ ਰਾਂਝੇ ਕਾ ਪਕੜੇ ਜਾਣਾ
ਔਰ ਰਾਂਝੇ ਕਾ ਜੇਹਲ ਮੇਂ ਪਹੁੰਚਣਾ

ਲਾਮ–ਲੱਗ ਗਈ ਅੱਗ ਖੇੜਿਆਂ ਨੂੰ ਢੋਲ ਕੂਚ ਦਾ ਰੋਇਕੇ ਮਾਰਦੇ ਨੀ
ਉੱਪਰ ਘੋੜਿਆਂ ਤੁਰਤ ਸਵਾਰ ਹੋਏ ਇੱਕ ਦੂਸਰੇ ਨੂੰ ਲਲਕਾਰਦੇ ਨੀ
ਚੋਰ ਜਾਣ ਨ ਦੇਵੀਏ ਮੂਲ ਹੱਥੋਂ ਹੁਣ ਪਕੜ ਲਜਾਈਏ ਲਾਫਾ ਮਾਰਦੇ ਨੀ
ਮੁਹੰਮਦਸ਼ਾਹ ਪਕੜੇ ਖੋਜ ਖੋਜੀਆਂ ਨੇ ਦਾਰੇ ਦੀਨ ਪਨਾਹ ਦੇ ਜਾਂਵਦੇ ਨੀ

ਅਲਫ–ਅੱਵਲ ਮਿਲੇ ਚੌਕੀਦਾਰ ਨੂੰ ਜੀ ਫੇਰ ਚੋਧਰੀ ਚਾਰ ਬੁਲਾਂਵਦੇ ਨੀ
ਚੋਰ ਅਸਾਡੜੇ ਵੜੇ ਆਨ ਏਥੇ ਹੋਕਾ ਸ਼ੈਹਰ ਦੇ ਵਿੱਚ ਦੇਵਾਂਵਦੇ ਨੀ
ਰਾਂਝਾ ਹੀਰ ਦੋਵੇਂ ਹੱਥ ਆ ਗਏ ਮੁਸ਼ਕਾਂ ਖੂਬ ਬਨਾ ਕੜਕਾਂਵਦੇ ਨੀ
ਮੁਹੰਮਦਸ਼ਾਹ ਮੁਲਤਾਨ ਚਲਾਨ ਹੋਯਾ ਅਸਾਲਤਖਾਨ ਸੂਬੇ ਪਾਸ ਆਂਵਦੇ ਨੀ

ਮੁਲਤਾਨ ਦੇ ਸੂਬੇ ਨੇ ਰਾਂਝੇ ਨੂੰ ਕੈਦ ਕਰਨਾ ਔਰ ਹੀਰ ਖੇੜਿਆਂ ਨੂੰ ਸੰਭਾਲ ਦੇਣੀ
ਹੀਰ ਕੀ ਬਦਦੁਆ ਸੇ ਸ਼ੈਹਰ ਕੋ ਆਗ ਲਗਣੀ ਚੋਬਦਾਰਾਂ ਨੇ ਸੂਬੇ ਨੂੰ
ਖਬਰ ਦੇਣੀ ਸੂਬੇ ਨੇ ਇਨਸਾਫ ਕਰਨਾ

ਅਲਫ—ਆਖਿਆ ਸੂਬੇ ਨੇ ਸ਼ੇਰ ਕੇਹਾ ਕੋਲੋਂ ਬਾਤ ਵਜ਼ੀਰ ਸੁਣਾ ਦਿੱਤੀ
ਫਾਸਿਕਜਾਨੀਤੇਕਾਜਵਏਹਮਰਦਵੱਡਾਇਜ਼ਤਖੇੜਿਆਂਦੀਇਸਨੇਲਾਹਦਿੱਤੀ
ਰਾਂਝਾ ਜੇਹਲਖਾਨੇ ਅੰਦਰ ਕੈਦ ਕੀਤਾ ਹੀਰ ਖੇੜਿਆਂ ਨੂੰ ਪਕੜ ਚਾ ਦਿੱਤੀ
ਮੁਹੰਮਦ ਸ਼ਾਹ ਜਾਂ ਹੀਰ ਦੁਆ ਮੰਗੀ ਰੱਬ ਸ਼ਹਿਰ ਨੂੰ ਅੱਗ ਲਗਾ ਦਿੱਤੀ

ਅਲਫ—ਆਖਿਆ ਆਇਕੇ ਚੋਬਦਾਰਾਂ ਸ਼ੈਹਰ ਜਲ ਗਿਆ ਹੱਥ ਜੋੜਕੇ ਜੀ
ਸ਼ਾਯਦ ਵਿਚ ਅਦਾਲਤਕਸੂਰਹੋਯਾਕਹਿੰਦਾਖੇੜਿਆਂ ਨੂੰ ਲਿਆਓ ਮੋੜਕੇ ਜੀ
ਰਾਂਝਾ ਜੇਹਲਖਾਨੇ ਵਿਚੋਂ ਕੱਢ ਲਿਆਓ ਕਰਸਾਂ ਖ਼ੂਬ ਅਦਾਲਤਾਂ ਜੋੜਕੇ ਜੀ
ਮੁਹੰਮਦ ਸ਼ਾਹ ਅਦਾਲਤ ਕਰਨ ਲੱਗਾ ਤਮਾਂ ਸਭ ਜਹਾਨ ਦੀ ਛੋੜਕੇ ਜੀ

ਅਲਫ—ਆਖਿਆ ਸੂਬੇ ਨੇ ਆਲਿਮਾਂ ਨੂੰ ਕਰੋਅਦਲਸ਼ਰੀਅਤ ਸ਼ਿਤਾਬ ਦੇਖੋ
ਚਾਰੇ ਕੌਲ ਬਾਬਰੀ ਲਿਆਇਕੇ ਜੀ ਮਸਲਾ ਖੋਲ੍ਹਕੇ ਵਿਚ ਕਿਤਾਬ ਦੇਖੋ
ਹੱਕ ਰਾਂਝੇ ਦਾ ਯਾਕਿ ਖੇੜਿਆਂ ਦਾ ਸਾਰਾ ਅਕਦ ਵਾਲਾ ਫੇਲ ਬਾਬ ਦੇਖੋ
ਮੁਹੰਮਦ ਸ਼ਾਹ ਜਾਂ ਹੀਰ ਹਦੀਸ ਅੰਦਰ ਕਰੇ ਆਲਮਾਂ ਨਾਲ ਜ਼ਵਾਬ ਦੇਖੋ

ਅਲਫ—ਆਇਕੇ ਰੂਬਰੂ ਆਲਿਮਾਂ ਦੇ ਹੱਥ ਬੰਨ੍ਹਕੇ ਹੀਰ ਸਲਾਮ ਕਰਦੀ
ਪੰਜ ਪੀਰਾਂ ਨੇ ਪੜ੍ਹਿਆ ਨਕਾਹ ਮੇਰਾ ਜ਼ਿਕਰ ਆਲਿਮਾਂਨਾਲ ਤਮਾਮ ਕਰਦੀ
ਕਹਿੰਦੀਅਕਦਪੇਅਕਦਦਰੁਸਤਨਾਹੀਂਅੱਗੇਆਲਿਮਾਂ ਆਨ ਕਲਾਮ ਕਰਦੀ
ਮੁਹੰਮਦਸ਼ਾਹ ਐਪਰ ਗਵਾਹ ਗੁਜ਼ਰੇ ਗੱਲ ਖੇੜਿਆਂ ਦੀ ਸਾਰੀ ਖਾਮ ਕਰਦੀ
ਅਲਫ—ਔਵਲਦਾਅਕਦਸਬੂਤਕਰਕੇਫਤਵਾਆਲਿਮਾਂਸਾਰਿਆਂ ਚਾ ਦਿੱਤਾ
ਦਾਵਾ ਖੇੜਿਆਂ ਦਾ ਬਾਤਲ ਹੈ ਯਾਰੋ ਆਯਤ ਨਾਲ ਹਦੀਸ ਸੁਣਾ ਦਿੱਤਾ
ਹੱਕ ਹੀਰ ਤਹਕੀਕ ਹੈ ਰਾਂਝਣੇ ਦੀ ਮਸਲਾ ਆਲਿਮਾਂ ਨੇ ਫਰਮਾ ਦਿੱਤਾ
ਮੁਹੰਮਦਸ਼ਾਹ ਅਸਲਾਤ ਖਾਂ ਰਾਂਝਣੇ ਨੂੰ ਸਣੇ ਹੀਰ ਹਜ਼ਾਰੇ ਪਹੁੰਚਾ ਦਿੱਤਾ

ਰਾਂਝੇ ਨੇ ਹੀਰ ਸਮੇਤ ਹਜ਼ਾਰੇ ਪਹੁੰਚਣਾ ਆਪਣੇ ਮਾਂ ਬਾਪ ਦੇ ਘਰ ਖੁਸ਼ੀ ਖੁਸ਼ੀ ਵਸਣਾ

ਯੇ—ਯਾਦ ਖੁਦਾਇ ਦੀ ਬੈਠ ਕਰਦੇ ਰਾਂਝਾ ਹੀਰ ਦੋਵੇਂ ਸੁਬ੍ਹਾ ਸ਼ਾਮ ਮੀਆਂ
ਬਾਰਾਂ ਬਰਸ ਜਵਾਲ ਦੇ ਵਿਚ ਗੁਜ਼ਰੇ ਹੁਣ ਦਿਤੇ ਨੇ ਰੱਬ ਆਰਾਮ ਮੀਆਂ
ਖਾਨੇ ਮਾਂ ਤੇ ਬਾਪ ਦੇ ਵੱਸਣ ਲਗੇ ਪੀਂਦੇ ਵਸਲ ਦਾ ਰੋਜ਼ ਭਰ ਜਾਮ ਮੀਆਂ
ਮੁਹੰਮਦ ਸ਼ਾਹ ਚੌਦੋਂ ਪੰਦਰਵੀਂ ਸੀ ਸੰਨ ਉਨਾਨਵੇਂ ਵਿਚ ਤਮਾਮ ਮੀਆਂ

ਸ਼ਾਹ ਹਾਜੀ ਕੀ ਤਾਰੀਫ ਮੇਂ

ਯੇ—ਯਾਦ ਰਖੋ ਨਾਮ ਉਸਦਾ ਜੀ ਜਿਸਦਾ ਖੇੜੇ ਸਰੀਫ ਮਕਾਨ ਮੀਆਂ
ਰੋਸ਼ਨ ਬਲਕਾ ਉਸਦਾ ਸ਼ਾਹ ਹਾਜੀ ਵਿਚ ਬਜਕਾਨੇ ਪਕਾਨ ਮੀਆਂ
ਫੈਜ਼ ਬਖਸ਼ ਜਹਾਨ ਨੂੰ ਫੈਜ਼ ਕਰਸੀ ਉਸ ਜਿਹਾ ਨਾ ਕੋਈ ਜਵਾਨ ਮੀਆਂ
ਮੁਤਸਿਲ ਮੁਹੰਮਦ ਸ਼ਾਹ ਚੌਮੁਖੀਦੇ ਕਹਿਣਾ ਰੂ ਸ਼ਰੀਫ ਮਕਾਨ ਮੀਆਂ






ਅਰੋੜਬੰਸ ਪ੍ਰੈਸ, ਕਟੜਾ ਸ਼ੇਰ ਸਿੰਘ (ਹਾਲ ਬਾਜ਼ਾਰ) ਅੰਮ੍ਰਿਤਸਰ ਵਿਚ ਸ: ਬੂਟਾ ਸਿੰਘ ਪਰਿੰਟਰ ਦੇ ਪਰਬੰਧ ਹੇਠ ਛਪਿਆ।